ਰੋਗ ਘਟੇ ਕਿਛ ਅਵਖਦ ਖਾਇ

# ਖਜ਼ਾਨਾ ਹਿਕਮਤ

ਰਚਿਤ


ਸ਼੍ਰੀਮਾਨ ਪੰਡਤ ਕੈਂਥਲ ਰਾਮ ਜੀ ਹਕੀਮ

ਕਿਲਾ ਰਾਇਪੁਰ ਜਿਲਾ ਲੁਧਿਆਨਾ




ਪੰਡਤ ਕੈਥਲ ਰਾਮ ਹਕੀਮ


ਜਿਸ ਨੂੰ

ਜੇ. ਆਰ. ਮਾਨ ਸਿੰਘ ਪੁਸਤਕਾਂ ਵਾਲੇ

ਬਜ਼ਾਰ ਮਾਈ ਸੇਵਾਂ ਸ੍ਰੀ ਅਮ੍ਰਿਤਸਰ ਜੀ ਨੇ

੧ ਓ ਸਤਿਗੁਰਪ੍ਰਸਾਦਿ ॥

ਸ੍ਰੀ ਗੁਰੂ ਨਾਨਕ ਦੇਵ ਸੱਤ ਚਿੱਤ ਆਨੰਦ ਰੂਪ ਕੇ ਚਰਨਾਂ ਤੇ ਨਮਸਕਾਰ ਕਰਕੇ ਪਿਆਰੇ ਦੇਸਵਾਸੀ ਭਰਾਵਾਂ ਦੀ ਖਾਤਰ ਇਸ ਖਜ਼ਾਨਾ ਹਿਕਮਤ ਨੂੰ ਜੋ ਮੈਨੂੰ ਆਪਣੇ ਬਜ਼ੁਰਗਵਾਰ ਭਾਈ ਸਾਹਿਬ ਪੰਡਤ ਕੈਂਥਲ ਰਾਮ ਸਕਨਾ ਕਲਾ ਰਾਇਪੁਰ ਜਿਲਾ ਲੁਧਿਆਨਾ ਜੋ ਕਿ ਹਿਕਮਤ ਦੇ ਸਮੁੰਦਰ ਹਨ ਬਖਸ਼ੀਸ਼ ਹੋਇਆ ਹੈ ਓਨਾਂ ਦੇ ਹੁਕਮ ਨਾਲ ਬਹੁਤ ਸੁਖਾਲੀ ਬੋਲੀ ਪੰਜਾਬੀ ਵਿਚ ਛਪਾਇਆ ਗਿਆ ਮੈਂ ਬੜੇ ਜ਼ੋਰ ਨਾਲ ਕੈਹ ਸਕਦਾ ਹਾਂ, ਕਿ ਜੋ ਸਾਹਿਬ ਇਕ ਵਾਰ ਇਸਨੂੰ ਪੜ ਲੈਣਗੇ ਓਨਾਂ ਨੂੰ ਕਿਸੇ ਹੋਰ ਹਿਕਮਤ ਦੀ ਕਤਾਬ ਪੜਨ ਦੀ ਲੋੜ ਨਾ ਰਹੇਗੀ ॥

ਅਲ ਮੁਸ਼ਤਹਿਰ:-

ਜੇ. ਆਰ. ਮਾਨ ਸਿੰਘ.




੧ ੴ ਸਤਿਗੁਰਪ੍ਰਸਾਦਿ॥



# ਭੂਮਕਾਂ

ਮੈਂ ਸ੍ਰੀ ਹਰਿਕ੍ਰਿਸ਼ਨ ਦੇਵ ਜੀਕੇ ਚਰਣਾਰ ਬਿੰਦ ਮੈਂ ਨਮਸਕਾਰ ਕਰਕੇ ਇਸਤ੍ਰਾਂ ਇਜ਼ਹਾਰ ਮਤਲਿਬ ਕਰਦਾ ਹਾਂ ਕਿ ਮੇਰੇ ਪਿਆਰੇ ਭਾਈ ਜੇ. ਆਰ. ਮਾਨ ਸ਼ਿੰਘ ਦੀ ਇਹ ਨੇਕ ਫਰਮਾਇਸ਼ ਜੋਇਕ ਗ੍ਰੰਥ ਜਿਸਦਾਨਾਮ ਖਜ਼ਾਨਾ ਹਿਕਮਤਹੋਵੇ ਤਿਆਰ ਕਰੋ ਜੇਹੜੀ ਕਿ ਤਮਾਮ ਆਲਿਮ ਨੂੰ ਫੈਦਾ ਬਖਸ਼ ਹੈ ਮੈਨੂੰ ਬਹੁਤ ਪਸੰਦ ਆਈ, ਇਸ ਵਾਸਤੇ ਮੈਨੂੰ ਮੇਰੇ ਉਸਤਾਦ ਨਈਮਉਲਾ ਖ਼ਾਂ ਸਾਹਿਬ ਮਰਹੂਮ ਜੀ ਦੀ ਬਦੌਲਤ ਜਿਨਾਂ ਦੇ ਬਜ਼ੁਰਗ ਸ਼ਾਹਾਨ ਦਿਲੀ ਦੇ ਘਰਾਣੇ ਵਿਚ ਪੁਸ਼ਤਾਂ ਤੋਂ ਹਿਕਮਤ ਕਰਦੇ ਚਲੇ ਆਏ ਹਨ ਜੋ ਕੁਛ ਮੈਨੂੰ ਫਾਰਸੀ ਜ਼ਬਾਨ ਵਿਚ ਹਾਸਲ ਹੋਇਆ, ਇਸ ਖਿਆਲ ਨਾਲ ਕਿ ਫਾਰਸੀ ਦਾਨ ਹੁਣ ਬਹੁਤ ਥੋੜੇ ਹਨ ਅਤੇ ਤਮਾਮ ਦੁਨੀਆਂ ਨੂੰ ਫੈਦਾ ਪੁਚਾਨਾ ਮਨਜ਼ੂਰ ਹੈ, ਬਹੁਤ ਸੁਖਾਲੇ ਉਰਦੂ ਅਤੇ ਪੰਜਾਬੀ ਵਿਚ ਛਪਾਨ ਦਾ ਇਰਾਦਾ ਕੀਤਾ ਸਾਹਿਬੋ, ਇਸ ਪੁਸਤਕ ਨੂੰ ਮਮੂਲੀ ਜੇਹੀ ਨਾ

ਸਮਝਣਾ ਇਹ ਬਹੁਤ ਲਾਭਦਾਇਕ ਗ੍ਰੰਥ ਹੈ । ਹਰ ਇਕ ਘਰ ਵਿਚ ਇਸਦਾ ਮਜੂਦ ਰੱਖਣਾ ਜਰੂਰੀ ਹੈ, ਕਿਉਂਕਿ ਦੁਖ ਸੁਖ ਸਭ ਨੂੰ ਬਣਿਆ ਹੋਇਆ ਹੈ । ਜਿਹੜੇ ਸਜਣ ਬਮੂਜਬ ਇਸ ਪੁਸਤਕ ਦੇ ਥੋੜੇ ਸੇ ਨੁਸਖੇ ਆਪਣੇ ਘਰ ਵਿਚ ਤਿਆਰ ਕਰ ਰਖਣਗੇ ਉਨ੍ਹਾਂਨੂੰ ਵਕਤ ਪਏ ਤੇ ਕਿਸੇ ਡਾਕਟਰ ਸਾਹਿਬ ਯਾ ਹਕੀਮ ਸਾਹਿਬ ਦੇ ਪਾਸ ਨਾ ਜਾਣਾ ਪਵੇਗਾ ॥

ਕੋਕ ਸ਼ਾਸਤ੍ਰ ਦੇ ਪੜ੍ਹਨ ਵਾਲਿਆਂ ਨੂੰ ਇਸ ਤਰਫ ਖਾਸ ਤਵਜੋ ਦਵਾਨਾ ਚਾਹੁੰਦਾ ਹਾਂ, ਕਿ ਇਕ ਵਾਰ ਇਸਨੂੰ ਪੜ੍ਹਕੇ ਉਸ ਤੋਂ ਦਸਗੁਣੀ ਖੁਸ਼ੀ ਹਾਸਿਲ ਕਰਨਗੇ ਅਤੇ ਬੁਢਾਪਾ ਔਣ ਤੇ ਬੀ ਸੁਸਤ ਅਤੇ ਕਮਜੋਰ ਨਾ ਹੋਣਗੇ ਅਤੇ ਜੀਵ ਜੋਗ ਸੰਤਾਨ ਦਾ ਮੂੰਹ ਦੇਖਣਗੇ, ਕਿਉਂਕਿ ਇਸਤ੍ਰੀ ਪੁਰਸ਼ ਦੀ ਬਿਮਾਰੀਆਂ ਦੇ ਮੁਤਲਕ ਇਸ ਵਿਚ ਬਹੁਤ ਚੰਗੇ ੨ ਅਤੇ ਅਜਮੂਦਾ ਨੁਸਖੇ ਅਤੇ ਆਸਾਨ ਤਰੀਕਾ ਦਸਿਆ ਗਿਆ ਹੈ ॥

੨੬ ਅਪ੍ਰੈਲ ਸੰਨ ੨੩]

ਪ੍ਰਾਰਥਕ:-
ਪੰਡਤ ਕੈਂਬਲ ਰਾਮ ਹਕੀਮ,
ਕਿਲਾ ਰਾਇਪੁਰ ਜਿਲਾ ਲੁਧੇਹਾਣਾ

ੴ ਸਤਿਗੁਰਪ੍ਰਸਾਦਿ ॥

## ਸਿਰ ਪੀੜ

ਦਰਦਸਿਰ ਉਹ ਬਿਮਾਰੀ ਹੈ ਜੋ ਸਿਰ ਦੇ ਜੋੜਾਂ ਵਿਚ ਹੁੰਦੀ ਹੈ, ਜੇਕਰ ਗਰਮੀ ਨਾਲ ਹੋਵੇ ਤਾਂ ਉਸਦੀ ਨਿਸ਼ਾਨੀ ਛੁਹਨ ਨਾਲ ਗਰਮੀ ਮਲੂਮ ਹੋਣਾ ਪਖਾਨਾ ਖੁਸ਼ਕ ਹੋਣਾ ਨਕ ਸੁਕਣਾ ਕੰਨਾਂ ਵਿਚ ਭਿਣ ਭਿਣਾਟ।

ਇਲਾਜ—ਠੰਡੀ ਅਤੇ ਖੁਲੀ ਹਵਾ ਵਿਚ ਫਿਰਨਾ ਅਤੇ ਮਕਾਨ ਸਰਦ ਰਖਣ ਤੇ ਸਰਦ ਵਾਸ਼ਨਾਦਾਰ ਚੀਜ਼ਾਂ ਸੁੰਘਨਾ ਸਰਦ ਚੀਜਾਂ ਸਿਰ ਤੇ ਲੌਣੀਆਂ, ਸਰਦ ਰੋਗਨ ਦੀ ਨਸਵਾਰ ਲੈਣਾ, ਸਿਰਕਾ ਅਤੇ ਗੁਲਾਬ ਮਿਲਾਕੇ ਸਿਰਤੇ ਰਖਣਾ, ਕੁੜੀ ਵਾਲੀ ਇਸਤ੍ਰੀ ਦਾ ਦੁਧ ਸਿਰਤੇ ਝਸਣਾ ਅਤੇ ਕੰਨ ਵਿਚ ਪੌਣਾ ॥

ਨੁਸਖਾ—ਮਗਜ਼ ਕਦੂ, ਮਗਜ਼ ਤ੍ਰੂਬੂਜ਼ ਕਾਹੂ, ਲਵਾਬ ਕਾਹਜ਼ਬਾਨ, ਲਵਾਬ ਬੀਹਦਾਨਾ ਹਰਇਕ ਚਾਰ ੨ ਮਾਸੇ ਮਗਜ਼ਾਂ ਨੂੰ ਘੋਟਕੇ ਲਵਾਬਾਂ ਵਿਚ ਰਲਾ ਦੇਣੀਆਂ ਫੇਰ ਸ਼ਰਬਤ ਬਨਫਸ਼ਾ ਯਾ ਸ਼ਰਬਤ ਨੀਲੋਫਰ ਦੋ ਤੋਲਾ ਮਿਲਾ

ਕੇ ਪੀਣਾ ਬਹੁਤ ਲਾਭਦਾਇਕ ਹੈ ॥

ਹੋਰ ਨੁਸਖਾ—ਸਬਜ਼ ਧਨੀਏ ਦਾ ਪਾਣੀ, ਸਿਰਕਾ, ਗੁਲਾਬ ਇਹ ਤਿੰਨੇ ਵਸਤੂ ਮਿਲਾਕੇ ਟਲੀ ਉਤੇ ਲਾਕੇ ਸਿਰਤੇ ਰਖਣਾ, ਅਤੇ ਠੰਡੇ ਪਾਣੀ ਦੀ ਧਾਰ ਬੰਨਕੇ ਸਿਰ ਤੇ ਪੌਣਾ ਭੀ ਗੁਨਕਾਰੀ ਹੈ ॥

ਹੋਰ—ਸੰਦਲ ਸੁਫੈਦ ਗੁਲਾਬ ਵਿਚ ਘਸਾ ਕੇ ਸਿਰ ਅਤੇ ਮੱਥੇ ਤੇ ਲੇਪਣ ਨਾਲ ਭੀ ਬਹੁਤ ਫੈਦਾ ਹੁੰਦਾ ਹੈ ॥

ਨੁਸਖਾ—ਗਿਲ ਇਰਮਨੀ, ਰਸੌਂਤ, ਸੰਦਲ ਸੁਰਖ ਸੰਦਲ ਸੁਫੇਦ ਹਰ ਇਕ ਤੋਲਾ ਤੋਲਾ ਅਫੀਮ, ਕੇਸਰ ਇਕ ਇਕ ਮਾਸਾ; ਮੁਰਮਕੀ ਇਕ ਤੋਲਾ, ਏਹ ਸਭ ਚੀਜ਼ਾਂ ਪੀਸਕੇ ਫੇਰ ਧਨੀਏ ਦੇ ਪਾਣੀ ਵਿਚ ਖਰਲ ਕਰੋ ਮੁਰਗੀ ਦੇ ਆਂਡੇ ਦੀ ਸੁਫੈਦੀ ਭੀ ਮਿਲਾਈ ਜਾਵੇ ਤਾਂ ਚੰਗਾ ਹੈ, ਬੇਰ ਦੇ ਬਰਾਬਰ ਗੋਲੀਆਂ ਬਣਾ ਰਖੋ ਤੇ ਲੋੜ ਦੇ ਵੇਲੇ ਹਰੇ ਧਨੀਏ ਦੇ ਪਾਣੀ ਵਿਚ ਘਸਾ ਕੇ ਸਿਰਤੇ ਲੇਪ ਕਰੋ ਜੇ ਹਰਾ ਧਨੀਆਂ ਨਾ ਮਿਲੇ ਤਾਂ ਪਾਣੀ ਵਿਚ ਹੀ ਘਸਾ ਲਵੋ, ਜੇਕਰ ਬਹੁਤ ਹੀ ਬੇਚੈਨੀ ਹੋਵੇ ਤਾਂ ਪੈਰਾਂ ਦੀਆਂ ਤਲੀਆਂ ਵਿਚ ਅਤੇ ਪਿੰਨੀਆਂ ਵਿਚ ਫੋਕੀਆਂ ਸਿੰਗੀਆਂ ਖਚਾਓ, ਜੇਕਰ ਕਬਜ਼ੀ ਹੋਵੇ ਤਾਂ ਬਨਖਸ਼ਾ ਮਾਸ਼ੇ ੬ ਰਲਾਕੇ ਇਕ ਤੋਲਾ ਖੰਡ ਵਿਚ ਰਲਾਕੇ ਰਾਤ ਨੂੰ ਸੌਣ ਵੇਲੇ ਗਰਮ ਪਾਣੀ ਨਾਲ ਫੱਕਣਾ, ਸਵੇਰੇ ਖੁਲਕੇ ਟਟੀ ਆਜਾਵੇਗੀ ਤੇ

ਸਿਰਪੀੜ ਹਟ ਜਾਵੇਗੀ ਜੇਕਰ ਨੀਂਦਰ ਨਾ ਔਂਦੀ ਹੋਵੇ ਤਾਂ ਨੀਂਦ ਲਿਆਉਣ ਵਾਲੇ ਕੁਰਸ ਖਲਾਓ ॥ ਕੁਰਸ ਦਾ ਨੁਸਖਾ ਨੀਂਦਰ ਨਾ ਔਣ ਵਾਲੀ ਬੀਮਾਰੀ ਵਿਚ ਦਰਜ ਕੀਤਾ ਗਿਆ ਹੈ ॥

ਫੈਦਾ—ਸਿਰ ਪੀੜ ਜੋ ਗਰਮੀ ਤੋਂ ਹੋਵੇ ਤਾਂ ਸ਼ਰਾਬ, ਖਿਰਮਾ, ਮੇਥੀ, ਅਖਰੋਟ, ਅੰਜੀਰ, ਮਾਸ, ਬਤਾਊਂ, ਗੰਢੇ ਅਤੇ ਹੋਰ ਸਭ ਖਾਣ ਵਾਲੀਆਂ ਗਰਮ ਚੀਜ਼ਾਂ ਅਤੇ ਗਰਮ ਮਸਾਲਿਆਂ ਤੋਂ ਬਚੋ ॥

ਹੋਰ ਫੈਦਾ—ਜੇਕਰ ਨਕਸੀਰ ਫੁਟ ਪਵੇ ਤਾਂ ਫੌਰਨ ਹੀ ਸਿਰ ਪੀੜ ਜਾਂਦੀ ਰਹੇਗੀ ॥

ਹੋਰ ਫੈਦਾ—ਪੇਟ ਦੀ ਬੀਮਾਰੀ ਜਾਂ ਕਿਸੇ ਹੋਰ ਸਬਬ ਨਾਲ ਸਿਰ ਪੀੜ ਹੋਵੇ ਤਾਂ ਬਹੁਤ ਕਰਕੇ ਓਸੇ ਬੀਮਾਰੀ ਦਾ ਇਲਾਜ ਕਰਨਾ ਚਾਹੀਏ ॥

ਜੇਕਰ ਸਿਰ ਦਰਦ ਸਰਦੀ ਤੋਂ ਹੋਵੇ ਤਾਂ ਛੂਹਣਨਾਲ ਸਿਰ ਠੰਡਾ ਮਲੂਮ ਹੋਣਾ ਅਤੇ ਸਿਰਦੇ ਪਿਛਲੀ ਤਰਫ ਨੂੰ ਪੀੜ ਹੋਣਾ ਅਤੇ ਧੁਪ ਵਿਚ ਬੈਠਣ ਨਾਲ ਸੁਖ ਪ੍ਰਤੀਤ ਹੋਣਾ ॥

ਇਲਾਜ—ਰੋਗਨ ਗਰਮ ਜੈਸੇ ਰੋਗਨ ਬਾਬੂਨਾ ਜਾਂ ਰੋਗਨ ਦਾਰਚੀਨੀ ਅਥਵਾ ਰੋਗਨ ਬਾਦਾਮ ਸਿਰ ਤੇ ਝਸੇ ॥

ਨੁਸਖਾ—ਸੋਂਠ, ਅਜਵੈਣ, ਮਕੋ ਦੇ ਦਾਣੇ ਹਰਇਕ

੩ ਮਾਸੇ, ਮਗਜ਼ ਬਦਾਮ ੧੦ ਪਾਣੀ ਵਿਚ ਘਸਾ ਕੇ ਸਿਰ ਤੇ ਲੇਪ ਕਰੋ ॥

ਹੋਰ ਨੁਸਖਾ— ਹੰਰਿੰਡ ਦੀ ਜੜ ਤੇ ਸੰਦਲ ਸੁਫੈਦ ਪਾਣੀ ਵਿਚ ਘਸਾਕੇ ਸਿਰਤੇ ਲੇਪ ਕਰੋ ॥

ਹੋਰ ਨੁਸਖਾ—ਕਣਕ ਦੇ ਆਟੇ ਦਾ ਸੂੜ੍ਹਾ, ਲੂਣ, ਬਬੂਨਾ ਪੋਟਲੀ ਵਿਚ ਬੰਨ ਕੇ ਸਿਰਤੇ ਗਰਮ ਟਕੋਰ ਕਰੋ।

ਖੂਨ ਦੇ ਫਸਾਦ ਨਾਲ ਸਿਰ ਦਰਦ ਹੋਵੇ ਤਾਂ ਫਸਦ ਸਰੂਰ ਖੋਲਨੀ ਚਾਹੀਏ, ਜਦ ਕੇ ਅੱਖਾਂ ਵਿਚ ਲਾਲੀ ਅਤੇ ਪੀਨਕ (ਊਂਘ) ਲਗਦੀ ਹੋਵੇ ਫਸਾਦ ਖੂਨ ਦੇ ਅਲਾਜ ਦੇ ਨੁਸਖੇ ਫਸਾਦ ਖੂਨ ਦੀ ਬਿਮਾਰੀ ਦੇ ਮੌਕੇ ਤੇ ਦਰਜ ਹਨ । ਦਰਦ ਸਿਰ ਦੂਦੀ ਅਰਥਾਤ ਕੀੜਿਆਂ ਦੇ ਸਬਬ ਸਿਰ ਪੀੜ ਹੋਣੀ ਨਸ਼ਾਨੀ ਇਸਦੀ ਕੀੜੇ ਦਾ ਅਚਾਨਕ ਨਿਕਲ ਪੈਣਾ। ਇਲਾਜ—ਮਲੀਨ ਨਿਮ ਦੇ ਪਤਿਆਂ ਦੇ ਪਾਣੀ ਵਿਚ ਘਸਾਕੇ ਨਕ ਵਿਚ ਸੁੜਕੋ (ਝੜਾਓ) ਤਾਂ ਕੀੜੇ ਬਾਹਰ ਨਿਕਲ ਪੈਨਗੇ। ਹੋਰ ਰੀਠਾ ਪਾਣੀ ਵਿਚ ਘਸਾਕੇ ਨੱਕ ਵਿਚ ਦੋ ਤਿੰਨ ਖਿੱਦਾਂ ਪੌਨ ਨਾਲ ਫੌਰਨ ਕੀੜੇ ਬਾਹਰ ਨਿਕਲ ਔਨਗੇ ਤੇ ਸਿਰ ਪੀੜ ਹਟ ਜਾਏਗੀ । ਨੋਟ—ਪੈਹਲੇ ਧਨੀਏ ਨੂੰ ਸਿਰਕੇ ਵਿਚ ਪੀਸਕੇ ਨੱਕ ਵਿਚ ਸੁੜਕੋ ਫੇਰ ਇਕ ਘੰਟਾ ਪਿਛੋਂ ਕੀੜੇ ਮਾਰਨ ਵਾਲੀ ਚੀਜ਼ਾਂ ਨੱਕ ਵਿਚ ਪਾਓ ਕਿਉਂਕਿ

ਧਨੀਏ ਦੀ ਬੋ ਨਾਲ ਕੀੜੇ ਸੁਸਤ ਹੋ ਜਾਣਗੇ ਤੇ ਉੱਪਰ ਦਮਾਗ ਨੂੰ ਨਹੀਂ ਚੜ ਸਕਣਗੇ॥

ਸ਼ਕੀਕਾ—ਅਰਥਾਤ ਅੱਧੇ ਸਿਰ ਪੀੜਾ॥

ਇਲਾਜ—ਛਵਾਰੇ ਦਾਣੇ੪ ਦੁਧ ਗਾਈ ੧ ਸੇਰ ੮੦ ਤੋਲੇ ਛੁਹਾਰੇ ਪਾਕੇ ਉਬਾਲੋ ਜਦ ਚੰਗੀ ਤਰਾਂ ਗਾੜਾ ਹੋ ਜਾਵੇ ਤਾਂ ਪਹਿਲਾਂ ਛੁਹਾਰੇ ਖਾ ਲਵੋ ਫਿਰ ਦੁਧ ਮਿਸਰੀ ਪਾਕੇ ਪੀਓ ਤਾਂ ਅੱਧੇ ਸਿਰ ਦੀ ਪੀੜ ਜਾਂਦੀ ਰਹੇਗੀ ਅਤੇ ਜੇ ਸਿਰ ਪੀੜ ਸੂਰਜ ਨਿਕਲਦੇ ਹੀ ਸ਼ੁਰੂ ਹੋ ਜਾਵੇ ਉਸਦੇ ਦੂਰ ਕਰਨ ਤੋਂ ਅਜ਼ਮਾਈ ਹੋਈ ਹੈ ਕਦੀ ਖਤਾ ਨਹੀਂ ਜਾਂਦੀ॥

ਹੋਰ ਨੁਸਖਾ ਸੁੰਡ, ਸੰਦਲ ਸਫੈਦ ਅਰਿੰਡ ਦਾ ਛਿਲਕਾ, ਸਠੀ ਦੇ ਚੌਲਾਂ ਦੇ ਪਾਣੀ ਵਿਚ ਪੀਸਕੇ ਮੱਥੇ ਅਤੇ ਸਿਰ ਤੇ ਲੇਪ ਕਰੋ ਤਾਂ ਸ਼ਕੀਕਾ ਸਰਦੀ ਤੋਂ ਹੋਵੇ ਭਾਵੇਂ ਗਰਮੀ ਤੋਂ ਝੱਟ ਅਰਾਮ ਹੋਵੇ ਨਹਾਇਤ ਅਜਮੂਦਾ ਹੈ॥

ਦਰਦ ਸਿਰ ਬੈਜ਼ਾ, ਅਰਥਾਤ ਸਿਰਦੇ ਤਾਲ ਵਿਚ ਪੀੜ ਇਸ ਦਰਦ ਵਾਲਾ ਬਹੁਤ ਬੇਚੈਨ ਹੁੰਦਾ ਹੈ ਅਤੇ ਚਾਨਣੀ ਵਿਚ ਬੈਠ ਨਹੀਂ ਸਕਦਾ।

ਇਲਾਜ—ਏਲੂਵਾ, ਛਿਲਕਾ ਹਰੜ ਹਰ ਇਕ ਤਿੰਨ ੨ ਮਾਸੇ, ਮਸਤਗੀ, ਦੋ ਮਾਸੇ ਕਰੇਲੇ ਦੇ ਪਾਣੀ ਵਿਚ ਗੋਲੀਆਂ ਬਨਾਕੇ ਸੌਣ ਲਗੇ ਖਾਵੇ, ਇਹ ਸਾਰੀ ਇਕ

ਖੁਰਾਕ ਹੈ ॥

ਮੁਰਕਮੀ ਸਿਰਕੇ ਵਿਚ ਪੀਸਕੇ ਮੱਥੇ ਤੇ ਲੇਪ ਕਰੇ ਪੁਰਾਣੀ ਅੱਧੇ ਸਿਰ ਦੀ ਪੀੜ ਨੂੰ ਦੂਰ ਕਰਦਾ ਹੈ॥

ਸਮੁੰਦਰ ਫਲ ਪਾਣੀ ਵਿਚ ਘਿਸਕੇ ਸਿਰਦੇ ਜਿਸ ਪਾਸੇ ਪੀੜਾ ਹੋਵੇ ਉਸਦੇ ਦੂਜੇ ਪਾਸੇ ਸੁੜਕੇ ਸੀਘਰ ਅਰਾਮ ਹੋਵੇ ॥

ਅਫੀਮ, ਕੇਸਰ, ਇਕ ੨ ਮਾਸਾ, ਮੁਰਮਕੀ ਦੋ ਮਾਸੇ ਪਾਣੀ ਵਿਚ ਘਸਾਕੇ ਕਾਗਜੀ ਤੇ ਲਾਕੇ ਪੁੜ ਪੁੜੀਆਂ ਤੇ ਲਾਓ ॥

ਦਰਦ ਸਿਰ ਖੁਮਾਰੀ ਬਹੁਤ ਜੋ ਸ਼ਰਾਬ ਪੀਣ ਤੋਂ ਹੋਵੇ—ਪਹਿਲੇ ਸਿਕੰਜਬੀ ਗਰਮ ਪਾਣੀ ਮਿਲਾਕੇ ਕੈ ਕਰਾਵੇ ਫੇਰ ਸਰਬਤ ਸੇਬ ਸਰਬਤ ਅਨਾਰ, ਸ਼ਰਬਤ ਨਿੰਬੂ ਪਲਾਵੇ ਥੋੜੀ ਜੇਹੀ ਹਿੰਗ ਗਰਮ ਪਾਣੀ ਵਿਚ ਘੋਲਕੇ ਦਰਦ ਦੀ ਜਗਾ ਮਲੇ ।

ਅੜਾਬਾ (ਦਰਦ ਸਿਰ ਜੋ ਐਨ ਮਥੇ ਵਿਚ ਹੁੰਦਾ ਹੈ) ਇਲਾਜ—ਤਬਾਸ਼ੀਰ ਅਵਲ ਦਰਜਾਕੀ ੧ ਤੋਲਾ ਅਫੀਮ, ਕੇਸਰ ਇਕ ਇਕ ਮਾਸਾ ਮਿਸਰੀ ੧ ਤੋਲਾ ਪੀਸਕੇ ਗੋਲੀ ਬਨਾਕੇ ਛਾਵੇਂ ਸੁਕਾ ਰਖੋ ਲੋੜ ਵੇਲੇ ਘਸਾਕੇ ਮੱਥੇ ਤੇ ਲੇਪ ਕਰੋ ਝੱਟ ਅਰਾਮ ਹੋਵੇਗਾ ॥

ਸਰਸਾਮ—ਵਰਮ ਗਰਮ ਜੋ ਸਿਰਦੇ ਇਕ ਪੜਦੇ ਵਿਚ

ਯਾ ਦੋਹਾਂ ਪੜਦਿਆਂ ਵਿਚ ਹੋਜਾਂਦੀ ਹੈ ਇਸਦੀ ਏਹ ਨਸ਼ਾਨੀ ਹੈ ਕਿ ਤਪ ਹਰ ਵੇਲੇ ਰਹਿੰਦਾ ਹੈ ਤੇ ਅੱਖਾਂ ਵਿਚ ਲਾਲੀ ਅਤੇ ਸਿਰਦਰਦ ਤੇ ਹਮਟਾ ਜਬਾਨ ਸਖਤ ਤੇ ਗੁਲਾਬੀ ਰੰਗ ਦੀ ਤੇ ਨਬਜ਼ ਬਹੁਤ ਤੇਜ਼ ਅਤੇ ਰੌਸ਼ਨੀ ਨਾਲ ਦਿਲ ਬਹੁਤ ਘਬਰਾਨਾ॥

ਇਲਾਜ ਬਹੁਤ ਛੇਤੀ ਫਸਦ ਸ਼ੁਰੂ ਕਰੇਂ ਅਤੇ ਲਵਾਬ ਬੀਦਾਨਾ ਲਵਾਬ ਈਸਬਗੋਲ ਲਵਾਬ ਕਾਜਹਬਾਨ ਮਗਜ਼ ਕਦੂ ਮਗਜ਼ ਤਰਬੂਜ ਪਾਣੀ ਵਿਚ ਘੋਟਕੇ ਸ਼ਰਬਤ ਨੀਲੋਫਰ ਮਲਾਕੇ ਪਲਾਵੇ ਇਹ ਚੀਜ਼ਾਂ ਸਭ ਤਿੰਨ ਤਿੰਨ ਮਾਸੇ ਅਤੇ ਸ਼ਰਬਤ ਦੋ ਤੋਲੇ ਪੌਣਾ॥

ਜਵਾਂ ਦੇ ਆਟੇ ਦੀ ਰੋਟੀ ਇਕਵਾਸੀ ਗੁਲਰੋਗਨ ਨਾਲ ਚੋਪੜਕੇ ਸਿਰਤੇ ਬੰਨਣਾ ਲਾਭਦਾਇਕ ਹੈ ਅਥਵਾ ਕਕੜੀ ਤੇ ਚੰਨਨ ਸੁੰਘਣਾ ਬੀ ਗੁਣਕਾਰੀ ਹੈ। ਹੋਰ ਦਵਾਈਆਂ ਜੋ ਗਰਮੀ ਦੀ ਸਿਰ ਪੀੜ ਵਿਚ ਲਿਖੀਆਂ ਹਨ ਸਭ ਨਫਾ ਕਰਦੀਆਂ ਹਨ । ਪੈਰਾਂ ਦੀਆਂ ਤਲੀਆਂ ਵਿਚ ਫੋਕੀਆ ਸਿੰਗੀਆਂ ਲਗਾਨਾ ਬੀ ਬਹੁਤ ਫੈਦਾ ਕਰਦੀਆਂ ਹਨ। ਸੰਦਲ ਤੇ ਮੁਸ਼ਕਾਫੂਰ ਘਸਾਕੇ ਟਲੀ ਤੇ ਲਾਕੇ ਦਿਲ ਤੇ ਰੱਖਣ ਨਾਲ ਫੈਦਾ ਹੁੰਦਾ ਹੈ ਹੋਰ ਮੂੰਗੀ ਦਾ ਆਟਾ ਬਕਰੀ ਦੇ ਦੁਧ ਵਿਚ ਗੁੰਨ ਕੇ ਇਕਵਾਸੀ ਰੋਟੀ ਪਕਾਵੇ ਅਤੇ ਲੜਕੀ ਵਾਲੀ ਇਸਤ੍ਰੀ ਦੇ ਦੁਧ ਨਾਲ ਚੋਪੜ ਕੇ ਸਿਰ ਤੇ ਬੰਨੇ ।

ਨੋਟ--ਪਛੋਇਦਾ ਨੁਸਖ਼ਾ ਲਿਖਣਾ ਮੈਂ ਇਸ ਜਗਾ ਪਸੰਦ ਨਹੀਂ ਕਰਦਾ ਐਸਾ ਨਾ ਹੋਵੇ ਕਿ ਨਫੇ ਦੀ ਬਜਾਏ ਨੁਕਸਾਨ ਹੋਵੇ ਕਿਉਂਕਿ ਇਹ ਅਲਾਜ ਤਾਂ ਬਹੁਤ ਹੀ ਚੰਗਾ ਹੈ ਮਗਰ ਸਮਝਦਾਰ ਹਕੀਮ ਕਰਾ ਸਕਦਾ ਹੈ। ਅਨਜਾਨ ਤੋਂ ਗਲਤੀ ਹੋਕੇ ਨੁਕਸਾਨ ਦਾ ਖਤਰਾ ਹੈ॥

ਨੋਟ—ਅਗਰ ਪੰਜਾਹ ਸਾਲ ਤੋਂ ਉਪਰ ਉਮਰ ਦੇ ਨੂੰ ਸਰਸਾਮ ਹੋਵੇ ਤਾਂ ਉਸਦੇ ਬਚਣ ਦੀ ਘੱਟ ਆਸ ਹੈ ਇਹ ਸਰਸਾਮ ਬਹੁਤ ਬੁਰੀ ਬਿਮਾਰੀ ਹੈ ਜੇਕਰ ਤਿੰਨ ਦਿਨ ਸੁਖ ਸਾਂਦ ਨਾਲ ਲੰਘ ਜਾਨ ਤਾਂ ਬਚਣ ਦੀ ਉਮੇਦ ਹੈ।

ਕਦੇ ਕਦੇ ਸਿਰਸਾਮ ਵਿਚ ਪਸ਼ਾਪ ਬੰਦ ਹੋ ਜਾਂਦਾ ਹੈ ਤਾਂ ਕੇਸੂ ਉਬਾਲ ਕੇ ਮਸਾਨੇ ਤੇ ਉਸ ਕੋਸੇ ਪਾਣੀ ਦੀ ਧਾਰ ਪਾਓ ਅਤੇ ਓਹ ਕੇਸੂ ਮਸਾਨੇ ਤੇ ਬੰਨੋ।

ਹੋਰ ਨੁਸਖਾ--ਕਾਹੂ ਤੇ ਮਗਜ਼ ਕਦੂ ਘੋਟਕੇ ਗਿਲ ਅਰਮਨੀ ਇਸਤ੍ਰੀ ਦਾ ਦੁਧ ਅਤੇ ਧਨੀਆਂ ਹਰ ਇਕ ਛੇ ਛੇ ਮਾਸੇ ਪਾਣੀ ਵਿਚ ਪੀਸਕੇ ਮਥੇ ਉੱਪਰ ਲੇਪ ਕਰੋ।

ਹੋਰ—ਸਿਰਕਾ ੯ ਮਾਸੇ ਰੋਗਨ ਗੁਲ ੧ ਤੋਲਾ। ਆਂਡੇ ਦੀ ਸਫੇਦੀ ਵਿਚ ਮਲਾਕੇ ਸਿਰਤੇ ਰਖੋ।

ਨੋਟ-ਤਿੰਨ ਚਾਰ ਦਿਨ ਲੰਘ ਜਾਣ ਤੇ ਮੁੰਜਸ ਤੇ ਜੁਲਾਬ ਦਿਓ।

ਮੁੰਜਸ ਦਾ ਨੁਸਖਾ—ਗੁਲ ਨੀਲੋਫਰ ਗੁਲ ਬਨਖਸ਼ਾ

ਕਾਸਨੀ ਖਤਮੀ ਖਵਾਜੀ ਮਕੋ ਦੇ ਦਾਣੇ ਹਰ ਇਕ ਪੰਜ ਪੰਜ ਮਾਸੇ ਕਾਹਜਬਾਨ ੪ ਮਾਸੇ ਉਨਾਬ ਪੰਜ ਦਾਨੇ ਆਲੂ ਬੁਖਾਰਾ ਪੰਜ ਦਾਣੇ ਪਿੰਤ ਪਾਪੜਾ ੬ ਮਾਸੇ ਰਾਤ ਨੂੰ ਅਰਕ ਕਾਹਜ਼ਬਾਨ ਤੇ ਅਰਕ ਕਾਸ਼ਨੀ ਵਿਚ ਭਿਉਂ ਰਖੋ ਸਵੇਰੇ ਮਲਕੇ ਤੇ ਪੁਣਕੇ ਪਲਾਵੇ ਸਤ ਦਿਨ ਮੁੰਜਸ਼ ਤੇ ਫੇਰ ਦਸਤ ਦਿਓ:—

ਦਸਤਾਂ ਦੀਆਂ ਦਵਾਈਆਂ—ਅੰਬਲਤਾਸ ੫ ਤੋਲੇ ਸ਼ੀਰ ਖਿਸਤ ੧ ਤੋਲਾ ਤੁਰੰਜਬੀਨ ੩ ਤੋਲੇ ਰੋਗਨ ਬਦਾਮ ੬ ਮਾਸੇ ਮਲਾਕੇ ਪਲਾਓ ਤਾਂ ਪੰਜ ਸਤ ਦਸਤ ਔਣਗੇ ਅਤੇ ਤੁਖਮ ਕਦੂ ਗੁਲਾਬ ਵਿਚ ਘਸਾਕੇ ਸਿਰਤੇ ਰਖੋ ਫੈਦਾ ਹੋਵੇਗਾ ॥

## ਸਦਰ ਔਰ ਦਵਾਰ

ਸਦਰ ਓਹ ਬਿਮਾਰੀ ਹੈ ਕਿ ਜਦ ਆਦਮੀ ਬੈਠਾ ਹੋਇਆ ਖੜਾ ਹੁੰਦਾ ਹੈਤਾਂ ਅਖਾਂ ਅਗੇ ਹਨੇਰਾ ਆਜਾਂਦਾ ਹੈ ਤੇ ਹੁਣੇ ਡਿੱਗਾ ਕਿ ਡਿੱਗਾ ਅਤੇ ਦਵਾਰ ਉਹ ਬੀਮਾਰੀ ਹੈ ਕਿ ਉਸਦੇ ਸਬਬ ਚੀਜਾਂ ਘੁਮਦੀਆਂ ਦਿਖਾਈ ਦਿੰਦੀਆਂ ਹਨ ॥

ਇਲਾਜ—ਮੁੰਜਸ ਅਤੇ ਮੁਸਹਿਲ ਜੋ ਫਾਲਜ ਅਤੇ ਲਕਵੇ ਵਿਚ ਲਿਖੇ ਹਨ ਉਹ ਲਭਕੇ ਵਰਤਨੇ ਚਾਹੀਦੇ ਹਨ ॥

ਨੁਸਖਾ–ਮਜੂਨ ਜਬੀਬ ਜੋ ਤਨਕੀਆ ਅਰਥਾਤ ਜੁਲਾਹਿਲ ਦੇ ਬਾਦ ਮਿਰਗੀ ਵਾਲੇ ਅੰਤੇ ਕਾਬੂਸ ਵਾਲੇ ਅਤੇ ਸਦੰਰ ਦਵਾਰ ਵਾਲੇ ਕੋ ਅਤੇ ਹੋਰਬੀ ਦਮਾਗੀ ਬਿਮਾਰੀਆਂ ਵਾਲਿਆਂ ਨੂੰ ਬਹੁਤ ਨਫਾ ਕਰਦਾ ਹੈ ॥

ਨੁਸਖਾ ਇਹਹੈ–ਬਾਦ ਰੰਜਬੋਇਆ ਉਸਤਖਦੂਸ ਦਾਰਚੀਨੀ ਕਾਹਜਬਾਨ ਤੁਲਸੀ ਦੇ ਪੱਤੇ ਅਬਰੇਸ਼ਮ ਕਚਾ ਇਸਨੂੰ ਕੈਂਚੀ ਨਾਲ ਕਟਕੇ ਕੀੜਾ ਨਕਾਲ ਕੇ ਸਾਫ ਕਰ ਲੈਣਾ ਇਹ ਸਭ ਤੋਲਾ ਤੋਲਾ ਬਿਸਫੈਜ ੧ ਤੋਲਾ ਮਨੱਕਾ ਦਾਣੇ ਕੱਢ ਕੇ ਅਧਸੇਰ (੪੦ ਤੋਲੇ) ਕਾਂਬਲੀ ਹਰੜ ਦਾ ਛਿਲਕਾ ਜੰਗ ਹਰੜਾਂ ਔਲੇ ਹਰੜਾਂ ਹਰ ਇਕ ਚਾਰ ਚਾਰ ਤੋਲੇ ਇਕ ਦਿਨ ਤੇ ਰਾਤ ਅਰਕ ਬਾਦਰੰਜ ਬੋਇਆ ਵਿਚ ਭਿਉਂ ਛਡੋ ਸਵੇਰੇ ਉਬਾਲੋ ਜਦ ਅੱਧਾ ਰਹਜਾਵੇ ਤਾਂ ਮਲ ਛਾਨਕੇ ਦੇਸੀ ਸ਼ਹਿਦ ਡੇੜ ਸੇਰ ਵਿਚ ਪਕਾਓ ਫਿਰ ਥਲੇ ਉਤਾਰ ਕੇ ਅੰਬਰ ੨ ਮਾਸੇ, ਮਿਸਰੀ ੨ ਮਾਸੇ ਕਠੀਆਂ ਪੀਸਕੇ ਰਲਾਓ ਇਸਦੇ ਪਿਛੋਂ ਊਦ ਸਲੀਬ, ਅਕਰਕਰਾ ਹਰਇਕ ਡੇੜ ਤੋਲਾ ਮਘਾਂ ੬ ਮਾਸੇ, ਨਿਉਜ਼ੇ, ਕਾਲੀ ਮਿਰਚ ਸੁੰਢ, ਜਾਵਲ ਜਵੜ੍ਹੀ ਹਰਇਕ ਨੌ ਮਾਸੇ ਕੁਟ ਛਾਣਕੇ ਮਲਾਓ ਫਿਰ ਕਸਤੂਰੀ, ਕੇਸਰ ਹਰ ਇਕ ਦੋਦੋ ਮਾਸੇ ਪੀਸਕੇ ਮਲਾਓ ਕਿਸੇ ਕਚ ਦੇ ਬਰਤਵਾਨ ਵਿਚ ਰਖਛਡੋ ਖੁਰਾਕ ਹਰਰੋਜ

ਇਕ ਤੋਲਾ ॥

ਸਦਰ ਦਵਾਰ—ਜੋ ਗਰਮੀ ਤੋਂ ਹੋਵੇ ਅਤੇ ਦਮਾਗ ਬਹੁਤ ਕਮਜ਼ੋਰ ਹੋਵੇ ਤਾਂ ਉਸਦੇ ਵਾਸਤੇ ਇਹ ਨੁਸਖਾ ਸੇਵਨ ਕਰੇ, ਮਗਜ਼ ਕਦੂ, ਮਗਜ਼ ਤੁੰਬੂਜ਼, ਮਗਜ਼ ਪੇਠਾ ਨੀਲੋਫਰ, ਧਨੀਆਂ ਗੁਲ ਬਨਖਸ਼ਾਂ ਸੰਦਲ ਸੁਫੈਦ ਬੀਜਬਗੋਲ ਦਾ ਛਿਲਕਾ ਔਲੇ ਹਰਇਕ ਦੋ੨ ਤੋਲੇ ਕੁਲਫਾ ਕਾਹੂ ਤੋਲਾ ਤੋਲਾ ਜਹਿਰ ਮੋਹਰਾ ਅਸਲੀ ੩ ਮਾਸੇ (ਜ਼ੈਹਰ ਮੋਹਰਾ) ਪਾਣੀ ਵਿਚ ਘਸਾ ਕੇ ਛਾਂਵੇਂ ਸੁਕਾਲਵੇ ਹੋਰ ਸਭ ਚੀਜਾਂ ਕੁਟਕੇ ਛਾਣਲਵੇ ਸ਼ਰਬਤ ਅਨਾਰ ਅਤੇ ਔਲਿਆਂ ਦੇ ਮੁਰਬੇ ਦਾ ਸੀਰਾ ਅਤੇ ਸੇਵ ਦੇ ਮਰਬੇ ਦਾ ਸੀਰਾ ਹਰ ਇਕ ਪਾਉ ਪਾਉ ਭਰ ਮਲਾਕੇ ਮਜੂਨ ਬਣਾਓ ਖੁਰਾਕ ਹਰ ਰੋਜ਼ ੧ ਤੋਲਾ ॥

ਕਾਬੂ—ਇਹ ਬਿਮਾਰੀ ਹੁੰਦੀ ਹੈ ਕਿ ਆਦਮੀ ਸੁਤਾ ਪਿਆ ਖਿਆਲ ਕਰਦਾ ਹੈ ਕਿ ਬਹੁਤ ਭਾਰਾ ਬੋਝ ਮੇਰੇ ਉਤੇ ਆ ਪਿਆ ਹੈ ਅਤੇ ਹਿਲਣ ਜੁਲਣ ਜਾਂ ਆਵਾਜ਼ ਦੇਣ ਤੋਂ ਬਹੁਤ ਤੰਗ ਆ ਜਾਂਦਾ ਹੈ ॥

ਇਲਾਜ—ਕਾਹਜੁਬਾਨ ਗੁਲ ਕਾਹਜੁਬਾਨ ਮੁਨੱਕਾ ਦਾਣੇ ਕੱਢ ਕੇ ਉਦਸਲੀਬ ਉਸਤਖਦੂਸ ਹਰ ਇਕ ਤਿੰਨ ਤਿੰਨ ਮਾਸੇ ਅਰਕ ਕਾਹਜੁਬਾਨ ਵਿਚ ਉਬਾਲ ਕੇ ਜਦ ਅਧਾ ਰੈਹਜਾਵੇ ਤਾਂ ਮਲਛਾਨ ਕੇ ਮਿਸਰੀ ਪਾਕੇ ਪੀਓ ॥

ਸਬਾਤ—ਇਹ ਇਕ ਲੰਬੀ ਨੀਂਦ ਹੁੰਦੀ ਹੈ ਅਕਸਰ ਬਲਗਮ ਦੀ ਜ਼ਿਆਦਤੀ ਤੋਂ ਹੁੰਦੀ ਹੈ ॥

ਇਲਾਜਮੁਜਸ—ਮੁਲਠੀ ੪ ਮਾਸੇ ਮਨੱਕਾ ੫ ਦਾਣੇ ਸੌਂਫ ੬ ਮਾਸੇ ਸੌਂਫ ਦੀ ਜੜ ੬ ਮਾਸੇ ਅਨੇਸੂ ੪ ਮਾਸੇ ਜੂਫਾ ੩ ਮਾਸੇ ਅੰਜੀਰ ੫ ਦਾਨੇ ਦਾਰਚੀਨੀ ੩ ਮਾਸੇ ਬਾਦਰੰਜ ਬੋਇਆ ੬ ਮਾਸੇ ਉਸਤਖਦੂਸ ੩ ਮਾਸੇ ਗੁਲ ਕੰਦ ੩ ਤੋਲੇ ਪਾਣੀ ਵਿਚ ਉਬਾਲਕੇ ਮਲ ਛਾਣਕੇ ਪਲਾਓ ਫੇਰ ਅਠ ਦਿਨ ਪਿਛੋ ਦਸਤ ਲਿਆਉਨ ਵਾਲੀਆਂ ਚੀਜ਼ਾਂ ਮਿਲਾ ਕੇ ਦਸਤ ਦਿਓ। ਤਨਕੀਏ ਦੇ ਬਾਦ ਮਜੂਨ ਫਲਾਸਫਾ ਅਤੇ ਮਜੂਨ ਲਸਣ ਫਾਲਜ ਅਤੇ ਲਕਵਾ ਰਾਛਾ ਸਬਾਤ ਅਤੇ ਨਿਸੀਆਨ ਅਰਥਾਤ ਚੇਤਾ ਚੰਗਾ ਨਾ ਰਹਣਾ ਇਹਨਾ ਸਭਨਾਂ ਲਈ ਗੁਣਕਾਰੀ ਹੈ ਨੁਸਖੇ ਫਾਲਜ ਅਤੇ ਲਕਵੇ ਵਿਚ ਦੇਖੋ ॥

ਸਿਹਰ—ਇਕ ਬਿਮਾਰੀ ਹੁੰਦੀ ਹੈ ਕਿ ਨੀਂਦ ਨਹੀਂ ਔਂਦੀ ਆਦਮੀ ਦਿਨ ਰਾਤ ਬੇਚੈਨ ਰੈਂਹਦਾ ਹੈ। ਏਹਬੀਮਾਰੀ ਅਕਸਰ ਗਰਮੀ ਕਰ ਕੇ ਹੁੰਦੀ ਹੈ ॥

ਇਲਾਜ—ਮਾਲਜੋਬਨ ਕਰਾਓ ਤਾਂ ਬਹੁਤ ਚੰਗਾ ਹੈ ਹੋਰ ਜੋ ਦਵਾਈਆਂ ਗਰਮ ਸਿਰ ਦਰਦ ਵਿਚ ਲਿਖੀਆਂ ਹਨ ਵਰਤੋ ॥

ਨੁਸਖਾ—ਤੁਖਮ ਕਾਹੂ ਕੁਲਫਾ ਸੰਦਲ ਸਫੈਦ ਹਰ

ਇਕ ੩ ਮਾਸੇ ਕਾਫੂਰ ੨ ਮਾਸ਼ੇ, ਅਫੀਮ ਕੇਸਰ ਹਰਇਕ ਮਾਸ਼ਾ ਧਨੀਦੇ ਦੇ ਪਾਣੀ ਵਿਚ ਪੀਸ ਕੇ ਰੋਗਨ ਗੁਲ਼ ਇਕ ਤੋਲ਼ਾ ਮਿਲਾਕੇ ਸਿਰਤੇ ਰਖੇ ॥

ਹੋਰ-ਰੋਗਨ ਸਿਹਰ ਦੇਦੂਰ ਕਰਨ ਵਾਸਤੇ ਨਿਉਜਾ ਮਗਜ ਫਿੰਦਕ ਮਗਜ ਖਰੋਟ ਅਤੇ ਖਸਖਾਸ ਮਗਜਕੱਦੂ ਕਾਹੂ ਇਕ ਇਕ ਤੋਲਾ ਸਭ ਚੀਜਾ ਪਾਨੀ ਵਿਚ ਘੋਟ ਕੇ ਮਲ ਛਾਣਕੇ ਤੇ ਤਿਲਾਂ ਦਾ ਤੇਲ ੧੦ ਤੋਲੇ ਮਲਾ ਕੇ ਉਬਾਲੋ ਜਦੋਂ ਪਾਣੀ ਸੜ ਜਾਵੇ ਅਤੇ ਤੇਲ ਰਹਿ ਜਾਵੇ ਤਾਂ ਅਫੀਮ ਕੇਸਰ ਇਕ ਇਕ ਮਾਸਾ ਪੀਸ ਕੇ ਮਲਾਓ ਤੇ ਬੋਤਲ ਵਿਚ ਪਾਰਖੋ ਲੋੜ ਵੇਲੇ ਸਿਰਤੇ ਮਲੋ। ਏਹ ਅਜਮੂਦਾ ਨੁਸਖਾ ਹੈ ॥

ਹੋਰ-ਕੁਰਸ ਮਨਵਮ ਅਰਥਾਤ ਨੀਂਦ ਲਿਔਣ ਵਾਲੀਆਂ ਟਿਕੀਆਂ। ਤੁਖਮ ਕੁਲਫਾ ਤੁਖਮ ਕਾਹੂ ਤੁਖਮ ਖਸ ਖਾਸ ਖਾਤਲਾ ਕਾਕਨਜ ਅਫੀਮ ਸਭ ਬਰਾਬਰ ਕੁਟ ਛਾਣਕੇ ਈਸਬਗੋਲ ਦੇ ਲਵਾਬ ਵਿਚ ਮਾਸ਼ਾ ਮਾਸ਼ਾ ਦੀਆਂ ਟਿਕੀਆਂ ਬੰਨੋ ਤੇ ਇਕ ਜਾ ਦੋ ਟਿਕੀਆਂ ਸ਼ਰਬਤ ਖਸਖਾਸ ਨਾਲ ਖਾਵੇ।

ਹੋਰ ਖਸਖਾਸ ਬਨਫਸ਼ਾਂ ਹਰ ਇਕ ਛੇ ਛੇ ਮਾਸੇ ਧਨੀਏ ਦੇ ਪਾਣੀ ਵਿਚ ਪੀਸਕੇ ਸਿਰਤੇ ਲੇਖ ਕਰੇ ॥

ਨਿਸੀਆਨ ਯਾਨੇ ਚੇਤਾ ਭੁਲਣਾ

ਇਹ ਬਿਮਾਰੀ ਅਕਸਰ ਕਰਕੇ ਬਲਗਮ ਨਾਲ ਹੁੰਦੀ ਹੈ ਮੁੰਜਸ ਅਤੇ ਮੁਸਹਿਲ ਦੇ ਪਿਛੋਂ ਮਜੂਨ ਫਲਾਸਿਫਾ ਮਜੂਨ ਸੀਰ ਖਲਾਓ ॥

ਫਾਇਦਾ—ਚੇਤਾ ਬਹੁਤ ਭੁਲੇ। ਪ੍ਰੰਤੂ ਬਦਨ ਦੀ ਅਰੋਗਤਾ ਪੂਰੀ ਪੂਰੀ ਹੋਵੇ ਤਾਂ ਜਾਣ ਲਵੇ ਕਿ ਉਸ ਆਦਮੀ ਨੂੰ ਸਕਤਾ ਜਾਂ ਮਿਰਗੀ ਹੋਣ ਵਾਲੀ ਹੈ ॥

ਨੁਸਖਾ—ਕਾਲੀ ਮਿਰਚ ਨਕ ਛਿਕਨੀ ਕੇਸਰ ਮਾਸਾ ਮਾਸਾ ਬਰੀਕ ਪੀਸ ਕੇ ਨਸਵਾਰ ਲਵੇ ਅਤੇ ਇਹ ਹਰੀਰਾ ਸੁੜਕੜਾ ਨਿਸੀਆਨ ਵਾਲੇ ਵਾਸਤੇ ਬੜਾ ਗੁਣਕਾਰੀ ਹੈ ਮੁੰਡ ਮਗਜ਼ ਬਾਦਾਮ ਨਿਉਜਾ ਪਾਣੀ ਵਿਚ ਘੋਟਕੇ ਮਲ ਛਾਣਕੇ ਸ਼ੈਹਤ ਪਾਕੇ ਪਕਾਓ ਜਦੋਂ ਗਾੜ੍ਹਾ ਹੋਜਾਵੇ ਤਾਂ ਹੇਠਾਂ ਲਾਹ ਕੇ ਕੇਸਰ ਜਵੱਤ੍ਰੀ ਲੌਂਗ ਥੋੜੇ ਜਿਹੇ ਪਾਣੀ ਵਿਚ ਘਸਾਕੇ ਮਲਾਇਅਤੇ ਕੋਸਾ ੨ ਪੀਏ ॥

ਹੋਰ ਖੋਪਾ ਮਿਸਰੀਦੇ ਨਾਲ ਚਬਣਾ ਬਹੁਤ ਚੰਗਾ ਹੈ॥

ਮਾਲੀ ਖੋਲੀਆ ਅਰਥਾਤ ਦਮਾਗ ਵਿਚ ਖਲਲ ਆ ਜਾਣਾ

ਇਸ ਬਿਮਾਰੀ ਵਾਲਾ ਸਦਾ ਹੀ ਡਰਦਾ ਰੈਂਹਦਾ ਹੈ ਅਤੇ ਬੜਾ ਉਦਾਸ ਰੈਂਹਦਾ ਹੈ ਫਸਦ ਬਾਸਲੀਕ ਸਾਫਨ ਯਾ ਸਰੇਰੂ ਬਹੁਤ ਲਾਭਦਾਇਕ ਹੈ ਏਸ਼ਰਤੇ ਕਿ ਬਦਨ ਵਿਚ ਖੂਨ ਬਹੁਤ ਹੋਵੇ ॥ ਨੁਸਖਾ ਮੁੰਜਜ਼

ਕ਼ਾਹਜਬਾਨ ਗੁਲ ਕਾਹਜਬਾਨ ਹਰ ਇਕ ਚਾਰ ਮਾਸੇ ਅਨਾਬ ੫ ਦਾਨੇ ਕਿਸਮਿਸ ੬ ਮਾਸੇਂ ਬਿਸਫੈਜ ਅਫਤੇਮੂ ਤਿੰਨ ਤਿੰਨ ਮਾਸੇ ਮੁਨੱਕਾ ੧੦ ਦਾਂਣੇ ਪਿਤਪਾਪੜਾ ੬ ਮਾਸੇ ਪਾਣੀ ਵਿਚ ਉਬਾਲਕੇ ਫੇਰ ਮਲ ਛਾਣ ਕੇ ਗੁਲਕੰਦ ਜਾਂ ਮਿਸਰੀ ਮਲਾਕੇ ਪਲਾਓ ਅਠ ਦਸ ਦਿਨ ਇਹ ਪਲਾਕੇ ਫ਼ੇਰ ਨੌਵੇਂ ਦਿਨ ਉਸੇ ਦੁਸ਼ਾਂਦੇ ਵਿਚ ਸਰਨਾ ਨੌ ਮਾਸੇ ਮਲਾ ਕੇ ਉਬਾਲੋ ਤਰੰਜਬੀਨ ੫ ਤੌਲੇ ਸ਼ੀਰ ਖਿਸਤ ੨ ਤੋਲੇ ਅੰਬਲ ਤਾਸ ੫ ਤੋਲੇ ਰੋਗਨ ਬਦਾਮ ੬ ਮਾਸੇ ਇਹ ਸਭ ਚੀਜਾਂ ਮਲਾਕੇ ਸੌਦਾਵੀ ਮਾਦਾ ਨੂੰ ਮੁਸਹਿਲ ਦੇ ਕੇ ਨਕਾਲੋ ॥

ਫਾਇਦਾ—ਮੁਸਹਿਲ ਦੀ ਜੁਗਤੀ ਸਦਾ ਚੇਤੇ ਰਖੋ ॥ ਉਬਲੇ ਹੋਏ ਦੁਛਾਂਦੇ ਨੂੰ ਦੋ ਕਟੋਰਿਆਂ ਵਿਚ ਪਾਓ ਇਕ ਵਿਚ ਅੰਬਲਤਾਸ ਭੇਂ ਦੇਵੇ ਦੂਸਰੇ ਵਿਚ ਸ਼ੀਰਖਿਸਤ ਅਤੇ ਤੁਰੰਜਬੀਨ ਕਿਉਂਕਿ ਅੰਬਲਤਾਸ ਮਲ ਕੇ ਭੂਰੇ ਦੇ ਕਪੜੇ ਵਿਚ ਛਾਣੇਗੀ ਅਤੇ ਤੁਰੰਜਬੀਨ ਵਿਚ ਕਿਸੀ ਕਦਰ ਕੰਡੇ ਹੁੰਦੇ ਹਨ ਉਹ ਹੱਥ ਨਾਲ ਮਲੀ ਨਹੀਂ ਜਾਂਦੀ ਸਿਰਫ ਤੀਲੇ ਨਾਲ ਹਲਾਕੇ ਛਾਨ ਲਈ ਜਾਂਦੀ ਹੈ ਫੇਰ ਦੋਵਾਂ ਕਟੋਰਿਆਂ ਨੂੰ ਮਲਾ ਲੈਣਾ ਤੇ ਰੋਗਨ ਬਦਾਮ ਮਲਾ ਕੇ ਚਾਰ ਘੜੀ ਦੇ ਤੜਕੇ ਪੀਲੈਣਾ। ਪੰਜ ਛੇ ਦਸਤ ਅਸਾਨੀ ਨਾਲ ਆ ਜਾਣਗੇ। ਇਹ ਭੀ ਚੇਤੇ ਰਹੇ ਕਿ ਮੁਸਹਿਲ ਵਾਲੇ ਦਿਨ ਸਰਨਾ ਨੂੰ ਨਾਲ ਹੀ ਦੁਸ਼ਾਂਦੇ ਦੇ ਉਬਾਲ ਲੈਣਾ ॥

ਫੈਦਾ—ਮਾਲਜੋਬਨ ਤਾਂ ਇਸ ਰੋਗ ਵਿਚ ਬਹੁਤ ਅਛਾ ਹੈ ਮਗਰ ਲਾਇਕ ਹਕੀਮ ਹੀ ਕਰਾ ਸਕਦਾ ਹੈ ਇਸ ਵਾਸਤੇ ਇਥੇ ਨੁਸਖਾ ਨਹੀਂ ਲਿਖਿਆ ਗਿਆ ॥

ਨੁਸਖਾ ਸ਼ਰਬਤ ਆਮਲਾ ਖ਼ਪਕਾਨ ਤੇ ਮਾਲੀਖੋਲੀਆ ਦੇ ਦੂਰ ਕਰਨ ਲਈ ਬਹੁਤ ਲਾਭ ਦਾਇਕ ਹੈ ॥ ਸਬਜ ਔਲਿਆਂ ਦਾ ਪਾਣੀ ਅਧ ਸੇਰ ਮਿਸਰੀ ੩ ਪਾਉ ਦੋਨਾਂ ਨੂੰ ਪਕਾ ਕੇ ਜਦ ਗਾੜ੍ਹਾ ਹੋ ਜਾਵੇ ਤਾਂ ਹੇਠਾਂ ਉਤਾਰ ਕੇ ਤਵਾ-ਸ਼ੀਰ ੧ ਤੋਲਾ ਜੈਹਰਮੋਹਰਾ ਅਮੀਲ ੬ ਮਾਸੇ ਅਰਕ ਗੁਲਾਬ ਵਿਚ ਘੁਸਾ ਕੇ ਛਾਵੇਂ ਸੁਕਾ ਕੇ ਅਤੇ ਛੋਟੀ ਅਲਾਇਚੀ ਦੇ ਦਾਣੇ ਤੋਲਾ ਭਰ ਪੀਸਕੇ ਰਲਾਓ ਹਰ ਰੋਜ ੩ ਤੋਲੇ ਸ਼ਰਬਤ ਪੀਆ ਕਰੋ ॥

ਪੁਨਾ—ਖਮੀਰਾ ਸੰਦਲ ਮਾਲੀਖੋਲੀਆ ਨੂੰ ਦੂਰ ਕਰਦਾ ਹੈ। ਬੁਰਾਦਾ ਸੰਦਲ ੩ ਤੋਲੇ ਧਨੀਆਂ ੫ ਤੋਲੇ ਗਾਓਜੁਬਾਨ ੧ ਤੋਲਾ ਜਰਿਸ਼ਕ ੧ ਤੋਲਾ ਅਰਕ ਕੇਓੜਾ ਅਤੇ ਗੁਲਾਬ ਜੇਕਰ ਮੀਂਹ ਦਾ ਪਾਣੀ ਬੀ ਮਿਲ ਸਕੇ ਤਾਂ ਚੰਗਾ ਹੈ ਇਕ ਦਿਨ ਤੇ ਰਾਤ ਇਨਾਂ ਵਿਚ ਭੇਂ ਛਡੋ ਦੂਜੇ ਦਿਨ ਸਵੇਰੇ ਹੀ ਮਲ ਛਾਣ ਕੇ ਮਿਸਰੀ ਸੇਰ ਭਰ ਪਾਕੇ ਪਕਾਓ ਜਦੋ ਗਾੜ੍ਹਾ ਹੋਜਾਵੇ ਹੇਠਾਂ ਲਾਹ ਕੇ ਸੰਗ ਜਹਾਤ ਸਬਜ਼ ਮੋਤੀ ਨੌਨੌ ਮਾਸੇ ਤਬਾਸ਼ੀਰ ੧ ਤੋਲਾ ਸੰਦਲ ਸਫੈਦ ਛੇ ਮਾਸੇ ਕਾਫੂਰ ੨ ਮਾਸੇ ਸਭ ਨੂੰ ਕੂਟ ਛਾਣ ਕੇ

ਵਰਕ ਸੋਨਾ ਵਰਕ ਚਾਂਦੀ ਹਰ ਇਕ ਚਾਰ ਮਾਸੇ ਮਲਾਓ ਤੇ ਰੋਜ ਇਕ ਤੋਲਾ ਖਾਓ ॥

ਫੈਦਾ ਜੇਕਰ ਮਾਲੀ ਖੋਲੀ ਇਵਾਲੇ ਦੀ ਪਿਠੀ ਦੀਆਂ ਰਗਾਂ ਫੁਲ ਜਾਣ ਜਾਂ ਬਵਾਸੀਰਹੋ ਜਾਵੇ ਤਾਂ ਜਾਣ ਲਵੇ ਕਿ ਮਾਲੀ ਖੋਲੀਆ ਹਟ ਜਾਵੇਗਾ॥

ਹੋਰ ਫੈਦਾ

ਮਾਲੀ ਖੋਲੀਏ ਵਾਲੇ ਨੂੰ ਸਤਰੰਜ ਜਾਂ ਹੋਰ ਖੇਲਾਂ ਵਿਚ ਜਿਸ ਨਾਲ ਚਿਤ ਨੂੰ ਖੁਸ਼ੀ ਹੋਵੇ ਅਥਵਾ ਸੁੰਦਰ ਇਸਤ੍ਰੀਆਂ ਨੂੰ ਵੇਖਣਾ ਅਤੇ ਓਨਾ ਨਾਲ ਗਲਾਂ ਕਰਨੀਆਂ ਆਦਿਕ ਕੰਮਾਂ ਵਿਚ ਲਾਈ ਰਖਣਾ ਬਹੁਤ ਲਾਭ ਦਾਇਕ ਹੈ॥

ਪੁਨਾ—ਦਿਲ ਦੀ ਕੰਮਜੋਰੀ ਅਤੇ ਦਿਲ ਦਾ ਧੜਕਣ ਅਤੇ ਮਾਲੀਖੋਲੀਆ ਦੇ ਦੂਰ ਕਰਨ ਵਿਚ ਬੜਾ ਮੁਜਰਬ ਹੈ ਕਿਸਮਿਸ ਤੋਲੇ ੨ ਰਾਤ ਨੂੰ ਅਰਕ ਗੁਲਾਬ ਅਰਕ ਤੇ ਕਾਹਜ਼ਬਾਨ ਅਤੇ ਅਰਕ ਕਿਓੜਾ ਹਰ ਇਕ ਪੰਜ ੨ ਤੋਲੇ ਵਿਚ ਭੇ ਛਡੋਏ ਸਵੇਰੇ ਸੂਈ ਦੇ ਸਿਰੇ ਨਾਲ ਕਿਸਮਿਸ ਕੱਢਕੇ ਖਾਵੇ ਉਪਰੋ ਓਨਾਂ ਅਰਕਾਂ ਨੂੰ ਪੀਵੇ ਦੋ ਹਫਤੇ ਇਸਤ੍ਰਾਂ ਕਰੇ ਤਾਂ ਪੂਰੀ ਅਰੋਗਤਾ ਹੋਵੇ ॥

ਹੋਰ ਨੁਸਖਾ ਮਜੂਨ ਔਲਾ

ਮਾਲੀ ਖੋਲੀਆ ਤੇ ਖਪਕਾਨ ਨੂੰ ਹਟੌਂਦਾ ਹੈ ਔਲਾ ਕਾਹਜਬਾਨ ਗੁਲ ਕਾਹਜਬਾਨ ਹਰ ਇਕ ਦੋ ਦੋ ਤੋਲੇ

ਕੇਸਰ ੩ ਮਾਸੇ ਬਰੀਕ ਕਰਕੇ ਸੇਵ ਦੇ ਸ਼ਰਬਤ ਵਿਚ ਜੋ ਪਹਿਲੇ ਅੱਗ ਉਤੇ ਗਾੜ੍ਹਾ ਕਰ ਲਿਆ ਹੋਵੇ ਨੀਚੇ ਉਤਾਰਕੇ ਉਪਰ ਲਿਖੀ ਚੀਜ਼ਾਂ ਮਿਲਾਵੇ ਖ਼ੁਰਾਕ ੨ ਤੋਲੇ ਹਰ ਰੋਜ ॥

ਸਰਾਹ ਨੂੰ ਮਿਰਗੀ ਆਖਦੇ ਹਨ

ਦਮਾਗ ਦੇ ਰਸਤਿਆਂ ਵਿਚ ਕਿਸੀ ਕਦਰ ਰੋਕ ਪੈਜਾਂਦੀ ਹੈ ਤੇ ਰੂਹ ਦੇ ਔਣ ਜਾਣ ਦੇ ਕੁਝਕੁ ਰਸਤੇ ਬੰਦ ਹੋ ਜਾਂਦੇ ਹੈਨ ਅਕਸਰ ਬਲਗਮੀ ਅਦਾ ਤੋਂ ਪੈਦਾ ਹੁੰਦੀ ਹੈ। ਨੁਸਖਾ ਮੁੰਜਜ ॥

ਮੁਲੱਠੀ ੪ ਮਾਸੇ ਮਨੱਕਾ ੧੦ ਦਾਨੇ ਸੌਂਫ ਤੇ ਸੌਂਫ ਦੀ ਜੜ ਮਕੋ ਬਾਦਰੰਜਬੋਇਆ ਹਰ ਇਕ ੬ ਮਾਸੇ ਅੰਜੀਰ ਸਤ ਦਾਨੇ ਕਿਬਰ ਦੀ ਜੜ ਦਾ ਛਿਲਕਾ ਜੂਫਾ ਤਿੰਨ ੨ ਮਾਸੇ ਜਰਾਬੰਦ ਮਦਾਹਰਜ ਊਦ ਸਲੀਬ ਕੰਤੁਰਯੂਨ ਹਰ ਇਕ ਚਾਰ ਚਾਰ ਮਾਸੇ ਗੁਲਕੰਦ ੩ ਤੋਲੇ ਰੋਜ ਪਾਣੀ ਵਿਚ ਉਬਾਲ ਕੇ ਮਲ ਛਾਣਕੇ ਇਕ ਸਾਤਾ ਪੀਵੇ। ਅਠਵੇਂ ਦਿਨ ਜਲਾਬ ਵਾਲੀ ਚੀਜ਼ਾਂ ਜਿਸਤ੍ਰਾਂ ਕਿ ਪਿਛੇ ਮਾਲੀਖੋਲੀਆ ਵਾਲੀ ਫਸਲ ਅਤੇ ਨਿਸਆਨ ਕੀ ਬੀਮਾਰੀ ਵਿਚ ਕਿਹਾ ਗਿਆ ਹੈ। ਬਦਨ ਕਾ ਤਨਕੀਆ ਕਰੇ ਅਰਥਾਤ ਜਲਾਬ ਦਿਓ ॥

ਫਾਇਦਾ—ਵਕਤ ਮਿਰਗੀ ਦੇ ਹਿੰਗ ਸ਼ਹਦ ਵਿਚ ਘੋਲਕੇ ਹਲਕ ਵਿਚ ਟਪਕਾਵੇ ਝੱਟ ਪਟ ਦੌਰ ਦੂਰ ਹੋ ਜਾਵੇ ॥

ਹੋਰ ਫਾਇਦਾ—ਜੋ ਮਿਰਗੀ ਜਵਾਨੀ ਵਿਚ ਪੈਦਾ ਹੋਵੇ ਤਾਂ ਮੁਸ਼ਕਲ ਨਾਲ ਹਟੇ ॥

ਨੁਸਖਾ—ਊਦਸਲੀਬ ਅਕਰਕਰਾ ਕੁਟ ਛਾਨ ਕੇ ਨੱਕ ਵਿਚ ਫੂਕੇ ਝਟ ਦੌਰਾ ਦੂਰ ਹੋਵੇ ॥

ਪੁਨਾ—ਨਸਾਦਰ ਕਾਲੀ ਮਿਰਚ ਕਲੌਂਜੀ ਉਸਤਖਦੂਸ ਤੁਮੇ ਦਾ ਗੁਦਾ ਇਕਇਕ ਮਾਸਾ ਬਰੀਕ ਪੀਸਕੇ ਨਸਵਾਰ ਦੇਵੇ ਤਾਂ ਝਟ ਦੌਰਾ ਦੂਰ ਹੋਵੇ ॥

ਫਾਇਦਾ—ਮਿਰਗੀ ਵਾਲੇ ਨੂੰ ਊਦਸਲੀਬ ਹਮੇਸ਼ਾ ਗਲੇ ਵਿਚ ਲਟਕਾਇ ਰਖਣਾ ਚਾਹੀਏ ॥

### ਉਮ ਉਲਸਿਬੀਆਨ

ਇਹ ਬਿਮਾਰੀ ਬਚਿਆਂ ਨੂੰ ਹੋਇਆ ਕਰਦੀ ਹੈ ਅਤੇ ਦਿਨ ਰਾਤ ਵਿਚ ਕਈ ਦਫਾ ਗਸ਼ੀ ਔਂਦੀ ਹੈ ਅਰਬਾਤ ਕਈ ਵਾਰ ਮਰ ਮਰ ਜਾਂਦਾ ਹੈ ਮੂਰਖ ਲੋਕ ਸਮਝਦੇ ਹਨ ਕਿ ਭੂਤ ਚੰਬੜ ਗਿਆ ਹੈ ॥

ਇਲਾਜ—ਊਦਸਲੀਬ ਅਕਰਕਰਾ ਜੂਫਾ ਪਰਸ਼ੌਂਸ਼ਾ ਬਿਸਫੈਜ ਏਲੂਆ ਹਰਤਿਕ ਚਾਰ ਚਾਰ ਰਤੀ ਬਾਦਰੰਜਬੋਇਆ ਉਸਤਖਦੂਸ ਤੁਲਸੀ ਦੇ ਪੱਤੇ ਹਰ ਇਕ ਛੇ ਛੇ ਰਤੀ ਸੌਂਫ ਸੌਂਫ ਦੀ ਜੜ ਕਾਹਜਬਾਨ ਹਰੜ ਦਾ ਛਿਲਕਾ ਅੰਜਹਰ ਹਰ ਇਕ ਮਾਸਾ ਮਾਸਾ ਦੰਦੂ ਦਾਣਾ ਮਨੱਕਾ ਹਰ ਇਕ ਦੇ ੨ ਦਾਣੇ ਅੰਬਲਤਾਸ ਦੇ ਤੋਲੇ ਸਭ ਚੀਜਾਂ ਨੂੰ ਅਰਕ

ਰੰਜਬੋਇਆ ਤੇ ਅਰਕ ਸੌਂਫ ਹਰ ਇਕ ਪੰਜ ਤੋਲਾ ਵਿਚ ਉਬਾਲੋ ਫਿਰ ਮਲ ਛਾਣਕੇ ਘੁਟੀ ਦੇ ਤੌਰ ਤੇ ਦਿਓ ਕਦੇਕਦੇ ਦੋ ਰਤੀ ਜੁੰਦ ਬੇਦਸਤਰ ਬੀ ਮਿਲਾ ਲਵੇ॥

ਨੁਸਖਾ ਗੋਲੀਆਂ—ਊਦਸਲੀਬ, ਕਾਲੀ ਮਿਰਚ, ਅਕਰਕਰਾ, ਰਬਲਸੂਸ, ਹਰ ਇਕ ਮਾਸਾ ਮਾਸਾ, ਜੂਫਾ ੬ ਮਾਸੇ ਕੁਸਤੂਰੀ ਤੇ ਅੰਬਰ ਦੋ ਦੋ ਰੱਤੀ, ਕੇਸਰ ੩ ਰਤੀ ਕੁਟ ਛਾਣ ਕੇ ਪਾਨ ਦੇ ਪਤਿਆਂ ਦੇ ਪਾਣੀ ਵਿਚ ਖਰਲ ਕਰਕੇ ਮੋਠ ਦੇਬਰਾਬਰ ਗੋਲੀਆਂ ਬੰਨ ਰਖੋ ਹਰ ਰੋਜ ਇਕ ਗੋਲੀ ਬਚੇ ਨੂੰ ਤੇ ਇਕ ਗੋਲੀ ਉਸਦੀ ਮਾਂ ਨੂੰ ਖਲਾਵੇ

ਹੋਰ ਫੈਦਾ ਊਦਸਲੀਬ ਉਮਲਸਿਬੀਆਨਵਾਲੇ ਬੱਚੇ ਦੇ ਗਲ ਵਿਚ ਹਰ ਵਕਤ ਲਟਕਾਈ ਰਖਣਾ ਚਾਹੀਏ॥

ਹੋਰ ਫੈਦਾ—ਅਕਰਕਰਾ ਬਰੀਕ ਪੀਸਕੇ ਮਿਰਗੀ ਵਾਲੇ ਦੇ ਨੱਕ ਵਿਚ ਫੂਕੇ ਜੇਕਰ ਛਿਕ ਆਜਾਵੇ ਤਾਂ ਚੰਗਾ ਹੈ ਨਹੀਂ ਤਾਂ ਇਸ ਬਿਮਾਰੀ ਤੇ ਛੁਟਕਾਰੇ ਦੀ ਆਸ ਨਹੀਂ॥

ਹੋਰ ਫੈਦਾ--ਖੋਤੇ ਦੇ ਸੁਮਦੀ ਅੰਗੂਠੀ ਹਥ ਵਿਚ ਪੈਹ-ਨਣਾ ਮਿਰਗੀ ਤੋਂ ਬੇਖੌਫ ਰਖਦਾ ਹੈ॥

ਹੋਰ ਫੈਦਾ—ਮਿਰਗੀ ਵਾਲੇ ਨੂੰ ਅਕਸਰ ਅਧਰੰਗ ਹੋ ਜਾਇਆ ਕਰਦਾ ਹੈ॥

ਹੋਰ ਫੈਦਾ—ਜੋਮਿਰਗੀ ਦਮਾਗ ਵਿਚ ਨੁਕਸਾਨ ਔਣ

ਨਾਲ ਹੁੰਦੀ ਹੈ ਉਸਦੀ ਨਸ਼ਾਨੀ ਸਿਰ ਦਾ ਭਾਰੀ ਹੋਣਾ ਅਤੇ ਅਖੋ ਅੰਧੇਰਾ ਆ ਜਾਣਾ ਅਤੇ ਮੂੰਹ ਤੇ ਪਿਲੱਤਣ ਜਬਾਨ ਦਾ ਚਬਾਣਾ ਹੁੰਦਾ ਹੈ। ਹਥਾਂ ਪੈਰਾਂ ਦਾ ਅਕੜਨਾ ਤੇ ਮੁੜ ਜਾਣਾ ਅਤੇ ਮੂੰਹ ਵਿਚ ਝਗ ਔਣਾ ਇਹ ਤਾਂ ਸਭ ਕਿਸਮਦੀ ਮਿਰਗੀਆਂ ਦੀ ਨਸ਼ਾਨੀ ਹੈ। ਅਤੇ ਜਿਹੜੀ ਮਿਰਗੀ ਪੇਟ ਦੀ ਬਿਮਾਰੀ ਦੇ ਕਾਰਣ ਹੋਵੇ ਉਸਦੀ ਨਿਸ਼ਾਨੀ ਇਹ ਹੈ ਕਿ ਪੇਟ ਤੇ ਹੱਥ ਰਖੋ ਤਾਂ ਪੇਟ ਇਸਤ੍ਰਾਂ ਧੜਕਦਾ ਹੋਇਆ ਮਲੂਮ ਦੇਵੇਗਾ ਜਿਸਤ੍ਰਾਂ ਦਿਲ ਧੜਕਦਾ ਹੈ। ਤੇ ਬਦਨ ਦਾ ਕੰਬਨਾ ਪੇਟ ਵਿਚ ਦਰਦ ਹੋਨਾ ॥

ਹੋਰ ਫੈਦਾ—ਜੇਕਰ ਮਿਰਗੀ ਵਾਲੇ ਦੇ ਸਿਰ ਅਤੇ ਮੱਥੇ ਵਿਚ ਫੁਲਬੈਹਰੀ ਹੋ ਜਾਵੇ ਤਾਂ ਜਾਣੋ ਕਿ ਮਿਰਗੀ ਜਾਂਦੀ ਰਹੀ ॥

ਹੋਰ ਫੈਦਾ—ਜਿਸ ਵੇਲੇ ਮਿਰਗੀ ਵਾਲੇ ਦਾ ਮਿਰਗੀ ਦੇ ਵੇਲੇ ਪਸ਼ਾਪ ਨਿਕਲ ਜਾਵੇ ਜਾਂ ਬੀਰਜ ਬਾਹਰ ਆਜਾਵੇ ਅਤਵਾ ਪਖਾਨਾ ਨਿਕਲ ਜਾਵੇ ਤਾਂ ਉਹ ਮਿਰਗੀ ਤੋ ਛੁਟਕਾਰਾ ਨਹੀ ਪਾਸਕਦਾ

ਹੋਰ ਫੈਦਾ—ਮਿਰਗੀ ਵਾਲੇ ਨੂੰ ਸਰਦ ਅਤੇ ਗਰਮ ਹਵਾ ਅਤੇ ਤੇਜ ਹਵਾ ਬਿਜਲੀ ਦੀ ਕੜਕ ਅਤੇ ਫਿਰਦੀ ਹੋਈ ਚੀਜ ਅਤੇ ਗਮ ਤੇ ਬੇਖੁਆਬੀ ਅਤੇ ਗੁਸੇ ਤੋਂ ਹਰ ਵਕਤ

ਬਚੌਣਾ ਚਾਹੀਏ ਕੇ ਕਿਸੀ ਬੁਰੀ ਚੀਜ਼ ਲਸਣ ਅਤੇ ਗੰਡਾ ਇਤਆਦਿਕ ਖਾਣ ਤੋ ਬੀ ਬਚੌਣਾ ਚਾਹੀਏ ॥

## ਸਕਤਾ

ਇਹ ਬਿਮਾਰੀ ਅਚਾਨਕ ਹੁੰਦੀ ਹੈ ਅਤੇ ਹਿਲਨੇ ਜੁਲਨੇ ਦੀ ਸਕਤੀ ਬਾਕੀ ਨਹੀਂ ਰਹਿੰਦੀ ਜਾਣੋ ਮੁਰਦਾ ਹੈ। ਪਛਾਨ ਅਗਰ ਸਕਤੇ ਵਾਲੇ ਦੇ ਨੱਕਦੇ ਸਾਮਣੇ ਧੁਣਖੀ ਹੋਈ ਥੋੜੀ ਜੇਹੀ ਰੂਈ ਕਰੋ ਜਾਂ ਦਿਲ ਉਤੇ ਰਖੋ ਜੇਕਰ ਉਹ ਕਿਸੀ ਕਦਰ ਹਿਲੇ ਤਾਂ ਜਾਣ ਲਵੇ ਕਿ ਜੀਉਂਦਾ ਹੈ ਨਹੀਂ ਤਾਂ ਮੁਰਦਾ ਜੇਕਰ ਸਕਤੇ ਵਾਲੇ ਦੇ ਨੱਕ ਵਿਚ ਛਿਕਲਿਔਣ ਵਾਲੀ ਦਵਾਈ ਫੂਕ ਮਾਰਕੇ ਚੜ੍ਹਾਓ ਅਤੇ ਛਿਕ ਨ ਆਵੇ ਤਾਂ ਇਲਾਜ ਬੇਹੂੰਦਾ ਹੈ ॥

ਇਲਾਜ—ਜੇਕਰ ਹੁਕਨਾ ਕੀਤਾ ਜਾਵੇ ਤੇ ਬਿਹਤ੍ਰ ਹੈ। ਅਤੇ ਜੁੰਦਬਦਸਤਰ ਕਸਤੂਰੀ ਅੰਬਰ ਨਕ ਛਿਕਣੀ ਸੁੰਘਾਓ ਅਤੇ ਨਮਦਾ ਗਰਮ ਕਰਕੇ ਸਿਰਤੇ ਰਖੋ ॥

ਪੁਨਾ-ਮੁਰਗ਼ਾ ਦਾ ਖੰਬ ਰੋਗਨ ਨਾਲ ਲਬੇੜਕੇ ਹਲਕ ਵਿਚ ਡਾਲੋ ਕਿ ਕੈ ਹੋ ਜਾਵੇ ਇਨਾ ਤਦਬੀਰਾਂ ਨਾਲ ਜਦ ਸੁਰਤ ਆਜਾਵੇ ਤਾਂ ਮੁਦਸ ਅਤੇ ਮੁਸਹਿਲ ਜੋ ਪਰਾਹ ਵਿਚ ਲਿਖੇ ਹਨ ਕਰੋ॥

ਪੁਨਾ—ਰੋਗਨ ਬਦਾਮ ਫਰਫੀਊਨ ਜੁੰਦਬਦਸਤਰ ਹਰ ਇਕ ਤਮਾਸ਼ੇ ਬਰੀਕ ਪੀਸ ਕੇ ਗੋਕੇ ਘਿਉ ਵਿਚ ਮਲਾਕੇ ਸਕਤੇ ਦੇ ਵਕਤ ਸਕਤਾ ਵਾਲੇ ਦੇ ਤਮਾਮ ਬਦਨ ਤੇ ਮਾਲਸ਼

ਕਰੋ ਅਤੇ ਗਰਮ ਦਵਾਈਆਂ ਨਾਲ ਬਦਨ ਨੂੰ ਸੇਕੋ ॥

ਫੈਦਾ—ਸ਼ਕਤੇ ਵਾਲੇ ਨੂੰ ਬਹੱਤ੍ਰ ਘੰਟੇ ਤਕ ਛੂਕਣਾ ਨਹੀਂ ਚਾਹੀਏ ॥

ਫਾਲਜ ( ਅਧਰੰਗ )

ਇਕ ਸ਼ਖਸ ਫਾਲਜ ਅਤੇ ਲਕਵੇ ਵਾਲਾ ਉਸਤਾਦ ਸਾਹਿਬ ਦੇ ਸਾਮਣੇ ਲਿਆਂਦਾ ਗਿਆ ਹੁਕਮ ਦਿਤਾ ਕਿ ਚਾਰ ਦਿਨ ਤਕ ਕੁਛ ਖਾਣ ਨੂੰ ਨਾ ਦਿਓ ਸਿਟਫੰ ਮਾਉਲ ਅਸਲ ਪੀਣ ਨੂੰ ਦਿਓ। ਤਰਕੀਬ ਮਾਉਲ ਅਸਲ-ਸ਼ਹਿਦ ਉਮਦਾ ੧ ਪਾਉ ਦੂਨਾ ਪਾਣੀ ਮਲਾਕੇ ਉਬਾਲੋ ਜਦ ਅੱਧਾ ਰਹਜਾਵੇ ਤਾਂ ਠੰਡਾ ਕਰਕੇ ਬੋਤਲ ਵਿਚ ਪਾ ਰਖੋ ਤੇ ਥੋੜਾ ੨ ਕਰਕੇ ਪੀਣ ਨੂੰ ਦਿਓ ਜੇਕਰ ਮਾਦਾ ਬਹੁਤ ਹੋਵੇ ਤਾਂ ਸਤ ਦਿਨ ਤਕ ਬੀ ਗਜਾ ਨਾ ਦੇਣੀ ਚਾਹੀਏ ਪੰਜਵੇ ਦਿਨ ਇਹ ਨੁਸਖਾ ਤਜਵੀਜ ਕੀਤਾ ॥

ਇਨੇਸੂੰ ਜੀਰਾ ਸਫੈਦ ਅਜਵੈਣ ਤੁਖਮ ਕਟਫਸ ਹਰ ਇਕ ਚਾਰ ੨ ਮਾਸੇ ਗੁਲਕੰਦ ੧ ਤੋਲਾ ਅਰਕ ਸੌਫ ਅਰਕ ਬਾਦਰੰਜ ਬੋਇਆ ਵਿਚ ਉਬਾਲ ਕੇ ਮਲ ਛਾਣ ਕੇ ਪਲਾਓ ਅਤੇ ਨੌਮੇ ਦਿਨ ਉਸਤਖੁਦੂਸ ਪਰਸੋਸ਼ਾਂ ਸੌਂਫ ਸੌਂਫ ਦੀ ਜੜ ਮੁਲਠੀ ਹਰ ਇਕ ਚਾਰ ਚਾਰ ਮਾਸੇ ਅੰਜੀਰ ੩ ਦਾਣੇ ਮੁਨੱਕਾ ੭ ਦਾਣੇ ਉਪਰ ਵਾਲੇ ਨੁਸਖੇ ਨਾਲ ਸਾਮਲ ਕਰੋ ॥

ਸੋਲਵੇਂ ਦਿਨ ਮੁਸਹਿਲ ਦੇਵੇ ਜਿਸਤਰਾਂ ਅੰਬਲਤਾਸ ਨਾਲ ਪਿਛੇ ਦਸਿਆ ਗਿਆ ਹੈ॥

ਫਾਲਜ ਅਤੇ ਲੰਕਵਾ ਮੁਨਸ਼ੀ ਹਰਸਹਾਏ ਸਾਹਬ ਨੂੰ ਹੋਇਆ ਸੀ। ਪਹਿਲੇ ਹਵਾ ਤੋਂ ਬਚਾਉ ਦਾ ਹੁਕਮ ਦਿਤਾ ਅਤੇ ਚਿਹਰੇ ਨੂੰ ਰੁਮਾਲ ਨਾਲ ਬੰਨਣਾ ਅਤੇ ਅੱਗ ਦੀ ਅੰਗੀਠੀ ਪਾਸ ਰਖਣਾ ਜੈਫਲ, ਲੌਂਗ, ਅਕਰਕਰਾ, ਸੁੰਡ ਬਾਰ ਬਾਰ ਮੂੰਹ ਵਿਚ ਚੱਬਣਾ ਅਤੇ ਮਾਉਲਅਸਲ ਦੇ ਪੀਣ ਦੀ ਤਾਕੀਦ ਕੀਤੀ ਅਤੇ ਖਾਣ ਨੂੰ ਚਾਰ ਦਿਨ ਤਕ ਕੁਝ ਨਾ ਦੇਣਾ ਫੇਰ ਮੁਜਸ਼ ਅਤੇ ਮੁਸਹਿਲ ਜਿਸ ਤ੍ਰਾਂ ਉਪਰ ਕਥਨ ਕੀਤਾ ਗਿਆ ਹੈ ਕੀਤਾ ਗਿਆ॥

ਨੁਸਖਾ ਮਾਜੂਨ ਸੀਤ—ਜੋ ਫਾਲਜ, ਲਕਵਾ, ਸਬਾਤ ਨਿਸੀਆਨ ਅਤੇ ਹੋਰ ਬੀ ਦਮਾਗੀ ਬਿਮਾਰੀਆਂ ਨੂੰ ਬਹੁਤ ਲਾਭ ਦਾਇਕ ਹੈ। ਸੀਰ ਅਰਥਾਤ ਲਸਣ ਇਕ ਪੌਥੀਆ ਅੱਧ ਸੇਰ, ਗਾਈਂ ਦੇ ਦੁਧ ਅਧਸੇਰ ਵਿਚ ਉਬਾਲੋ ਕਿ ਖੋਏ ਦੀ ਤਰਾਂ ਹੋਜਾਵੇ ਫੇਰ ਗਾਈਂ ਦੇ ਘਿਉ ਵਿਚ ਭੁਨੋ ਕਿ ਲਾਲ ਹੋਜਾਵੇ, ਫੇਰ ਸ਼ਹਦ ਡੇਢ ਸੇਰ ਵਿਚ ਕਵਾਮ ਕਰੋ ਫਿਰ ਨੀਚੇ ਉਤਾਰ ਕੇ ਕਸਤੂਰੀ ਅੰਬਰ, ਕੇਸਰ ਹਰ ਇਕ ਦੋ ਦੋ ਮਾਸੇ ਜਾਫਲ ਜਵੱਤ੍ਰੀ ਊਦਸਲੀਬ, ਸੁੰਡ, ਬਿਛੂ, ਊਦ, ਅਜਵੈਨ, ਮਸਤਗੀ, ਜ਼ਰਾਬੰਦ ਗੁਲ ਬਾਬੂਨਾ ਬਾਦਰੰਜਬੋਇਆ, ਉਸਤਖਦੁਸ, ਦਰੂਨਜ਼, ਨਰਕਚੂਰ,

ਉਦਬਲਸਾਨ, ਲੌਂਗ ਹਰ ਇਕ ਨੌ ਨੌ ਮਾਸੇ ਕੁਟ ਛਾਣ ਕੇ ਕੜਛੀ ਨਾਲ ਖੂਬ ਰਲਾਓ ਅਤੇ ਕਿਸੇ ਮਰਤਬਾਨ ਵਿਚ ਰਖ ਛਡੋ ੧੦ ਦਿਨ ਦੇ ਪਿਛੋਂ ਖੁਲਾਓ ਖੁਰਾਕ ਛੇ ਮਾਸੇ ॥

ਪੁਨਾ—ਰੋਗਨ ਜੋ ਫਾਲਜ ਲਕਵਾ ਅਤੇ ਪਿਠ ਦੀ ਦਰਦ ਨੂੰ ਬੀ ਬਹੁਤ ਲਾਭਦਾਇਕ ਹੈ। ਮਾਲਕੰਗਣੀ ਮਸਤਗੀ, ਤੁਖਮ ਧਤੂਰਾ, ਜਾਫਲ ਹਰ ਇਕ ਤੋਲਾ ੨ ਤਿਲਾਂ ਦਾ ਤੇਲ ੧੨ ਤੋਲੇ ਸਭ ਚੀਜਾਂ ਨੂੰ ਕੁਟ ਛਾਣਕੇ ਤਿਲਾ ਦੇ ਤੇਲ ਵਿਚ ਪਾ ਦਿਉ ਅਤੇ ਅਗ ਉਪਰ ਰਖੋ ਜਦੋਂ ਅੱਧਾ ਤੇਲ ਸੜ ਜਾਵੇ ਤਾਂ ਸਾਫ ਕਰਕੇ ਸ਼ੀਸ਼ੀ ਵਿਚ ਪਾ ਰਖੋ ਲੋੜ ਵੇਲੇ ਸਾਰੇ ਸਰੀਰ ਤੇ ਮਾਲਸ਼ ਕਰੇ ॥

ਪੁਨਾ—ਰੋਗਨ ਸੁਰਖ ਬਣੌਣ ਦੀ ਤਰਕੀਬ ਵਜਾਉ-ਲਮਫਾਸਲ ਯਾਨੇ ਜੋੜਾਂ ਦੀ ਦਰਦ ਵਿਚ ਦੇਖੋ ॥

ਹੋਰ ਨੁਸਖਾ ਜੋ ਤਨਕੀਆ ਦਮਾਗ ਦੇ ਲਈ ਬਹੁਤ ਚੰਗਾ ਹੈ॥ ਇਯਾਰਜਫੈਕਰਾ ਤ੍ਰਿਵੀ (ਤੁਰਬਦ) ਜਿਸਤ੍ਰਾਂ ਕਿ ਪਿਛੇ ਕਿਹਾ ਗਿਆ ਹੈ ਸਾਫ ਕੀਤੀ ਹੋਈ ਹਰ ਇਕ ਨੌ ਨੌ ਮਾਸੇ ਹਬਉਲਨੀਲ ਗਾਰੀਕੂਨ ਜਿਸਤਰਾਂ ਕਿਪਿਛੇ ਕਿਹਾ ਗਿਆ ਹੈ ਛਾਣਿਆ ਹੋਇਆ ਹੋਵੇ ਹਰ ਇਕ੪ਮਾਸੇ ਤੁਸੇ ਦਾ ਗੁਦਾ ਨਿਮਕ ਸਾਂਬਰ ਤਿੰਨ ਤਿੰਨ ਮਾਸੇ ਅਨੇਸੂੰ ੪ ਮਾਸੇ ਕੁਟ ਛਾਣਕੇ ਸੌਂਫ ਦੇ ਅਰਕ ਵਿਚ ਘੋਟ ਕੇ

ਮੋਠ ਦੇ ਬਰਾਬਰ ਗੋਲੀਆਂ ਬਣਾਓ ਰਾਤ ਨੂੰ ਸੌਣ ਵੇਲੇ ੬ ਮਾਸੇ ਯਾ ੯ ਮਾਸੇ ਗੋਲੀਆਂ ਗਰਮ ਪਾਣੀ ਨਾਲ ਫਕੇ ਤੇ ਸਵੇਰੇ ਉਠਕੇ ਓਹੀ ਜੁਲਾਬ ਵਾਲਾ ਅੰਬਲਤਾਸ ਵਾਲਾ ਨੁਸਖਾ ਜੋ ਪਿਛੇ ਕਈ ਵਾਰ ਕਥਨ ਕੀਤਾ ਗਿਆ ਹੈ, ਪੀਵੇ ਖੁਲਕੇ ਦਸਤ ਹੋਨਗੇ ਇਹ ਬੀ ਚੇਤਾ ਰਹੇ ਕਿ ਪਹਿਲੇ ਮੁੰਜਸ ਅਤੇ ਮੁਸਹਿਲ ਕਰਕੇ ਇਕ ਆਮ ਜੁਲਾਬ ਹੋ ਚੁਕਾ ਹੋਵੇ ਫਿਰ ਤਨਕੀਆ ਖਾਸ ਦਮਾਗ ਦਾ ਕਰੋ ॥

ਨੁਸਖਾ ਇਯਾਰਜ਼ਫੈਕਰਾ ਬਨੌਣ ਦਾ। ਤੰਜ, ਮਸਤਗੀ ਵਾਲਛੜ ਊਦਬਲਸਾਂ ਕੇਸਰ ਚਾਰ ਚਾਰ ਰੱਤੀ. ਏਲੂਆ ੨ ਮਾਸੇ ਕੁਟ ਛਾਣ ਕੇ ਫੱਕੀ ਬਣਾ ਰਖੋ ਜਦੋਂ ਤਨਕੀਆ ਦਮਾਗ ਦੇ ਵਾਸਤੇ ਇਆਰਜਫੈਕਰਾ ਵਾਲੀਆਂ ਗੋਲੀਆਂ ਬਣੌਣੀਆਂ ਹੋਣ ਤਾਂ ਇਹ ਇਆਰਜਫੈਕਰਾ ਪਾਓ ਇਸ ਇਆਰਜਫੈਕਰਾ ਵਾਲੀ ਗੋਲੀਆਂ ਦਾ ਬਹੁਤ ਬਿਮਾਰੀਆਂ ਵਿਚ ਜੁਲਾਬ ਦਿਤਾ ਜਾਂਦਾ ਹੈ ਜਿਸਤਰਾਂ ਕਿ ਸਬਾਤ, ਨਿਸ਼ੀਆਨ ਮਿਰਗੀ ਸਕਤਾ ਅਤੇ ਹੋਰ ਬੀ ਬਲਗਮੀ ਬਿ-ਮਾਰੀਆ ਵਿਚ ਕੰਮ ਔਂਦਾ ਹੈ॥

ਨੁਸਖਾ ਰੋਗਨ ਕਿ ਫਾਲਜ ਵਾਲੇ ਲਈ ਬਹੁਤ ਲਾਭ ਦਾਇਕ ਹੈ। ਨਿਮ ਦੇ ਪੱਤਾਂ ਦਾ ਪਾਣੀ ਸੁਹਾਵਣੇ ਦੇ ਪਤਿਆਂ ਦਾ ਪਾਣੀ ਸੋਏ ਦੇ ਪਤਿਆਂ ਦਾ ਪਾਣੀ ਅਦ-

ਰੁਕ ਦਾ ਪਾਣੀ ਮੀਚਕੇ ਦੇ ਪਤਿਆਂ ਦਾ ਪਾਣੀ ਹੋਰ ਮਕੋ ਦਾ ਪਾਣੀ ਹਰ ਇਕ ਦੋ ੨ ਤੋਲੇ ਤਿਲਾਂ ਦਾ ਤੇਲ ਅਰਿੰਡ ਦਾ ਤੇਲ ਦਸ ਦਸ ਤੋਲੇ, ਰੋਗਨ ਬਾਬੂਨਾ ਪੰਜ ਤੋਲੇ ਰੋਗਨ ਗੁਲ ਦੋ ਤੋਲੇ ਸਭ ਪਾਨੀਆਂ ਨੂੰ ਰੋਗਨ ਵਿਚ ਮਿਲਾਕੇ ਉਬਾਲੋ ਜਦੋਂ ਪਾਣੀ ਸੜ ਜਾਵੇ ਅਤੇ ਰੋਗਨ ਰੈਹ ਜਾਵੇ ਤਾਂ ਅਕਰਕਰਾ ਜਾਇਫਲ, ਅਜਵੈਣ ਖੁਰਾਸਾਨੀ, ਅਜਵੈਣ ਦੇਸੀ, ਅਜਮੋਦਾ ਬੀਰ ਬਹੁਟੀ, ਜੁੰਦਬੇਦੱਸਤ੍ਰ, ਸੁੰਡ, ਕਾਲੀ ਮਿਰਚ ਕੌਫਲ, ਹਰ ਇਕ ਨੌ ਨੌ ਮਾਸੇ, ਲੌਂਗ ਦਾਲਚੀਨੀ ਹਾਲੋ ਮੁਮਿਆਈ ਹਰ ਇਕ ਛੇ ਮਾਸੇ ਸੁਰੰਜਾਂ ਮਿਠੀਆਂ ੩ ਮਾਸੇ ਸਭ ਨੂੰ ਬਰੀਕ ਪੀਸਕੇ ਮਲਾਓ ਅਤੇ ਕਿਸੇ ਬੋਤਲ ਵਿਚ ਪਾਰਖੋ ਤੇ ਫਾਲਜ ਵਾਲੇ ਨੂੰ ਮਲਿਆ ਕਰੋ ॥

ਫੈਦਾ—ਫਾਲਜ ਵਾਲਾ ਜੇਕਰ ਗਲ ਬਾਤ ਚੰਗੀ ਭੀ ਕਰਸਕਦਾ ਹੋਵੇ ਤਾਂ ਜਾਂਣੋ ਕਿ ਇਲਾਜ ਹੋ ਸਕਦਾ ਹੈ ਨਹੀਂ ਤੇ ਨਹੀਂ ।

ਹੋਰ ਫੈਦਾ— ਫਾਲਜ ਵਾਲੇ ਦੇ ਬਦਨ ਦੀ ਇਕ ਤਰਫ ਬਿਲਕੁਲ ਮਾਰੀ ਜਾਂਦੀ ਹੈ ਅਤੇ ਲਕਵਾ ਸਿਰਦੇ ਅੱਖਾਂ ਦੇ ਪੱਠਿਆਂ ਵਿਚ ਹੁੰਦਾ ਹੈ ਅਤੇ ਮੂੰਹ ਟੇਡਾ ਹੋਜਾਂਦਾ ਹੈ। ਜੇਕਰ ਛੇ ਮਹੀਨੇ ਤਕ ਲਕਵਾ ਨਾ ਜਾਵੇ ਤਾਂ ਇਲਾਜ ਬੇ ਫਾਇਦਾ ਹੈ ॥

ਹੋਰ ਫੈਦਾ—ਲਕਵਾ. ਚਾਰ . ਦਿਨ ਤਕ ਤਾਂ ਮੌਤ ਦੀ ਨਸਾਨੀ ਹੈ ਤੇ ਜੇਕਰ ਚਾਰ ਦਿਨ ਤਕ ਬਚ ਜਾਵੇ ਤਾਂ ਤੰਦਰੁਸਤੀ ਦੀ ਉਮੈਦ ਹੈ ਜੇਕਰ ਕਿਸੇ ਦੇ ਚਿਹਰੇ ਦੇ ਇਕ ਪਾਸੇ ਦਰਦ ਲਗਜਾਵੇ ਅਤੇ ਬੁਲ ਫਰਕਨ ਲਗ ਜਾਣ ਤਾਂ ਜਾਣੋ ਕਿ ਲਕਵਾ ਹੋਣ ਵਾਲਾ ਹੈ॥

ਨੁਸਖਾ—ਕਾਲੀ ਮਿਰਚ ਨੂੰ ਸੁਰਮੇ ਵਾਂਗ ਬਰੀਕ ਕਰਕੇ ਤਿਲਾਂ ਦੇ ਤੇਲ ਵਿਚ ਮਿਲਾਕੇ ਸਿਰ ਅਤੇ ਗਰਦਨ ਵਿਚ ਮਲੋ॥

ਤਮਦਦ, ਤਸ਼ੰਨਜ, ਰਾਸ਼ਾ, ਖਦਰ,

ਤਸ਼ੰਨਜ ਜੋੜਾਂ ਦੇ ਖਿਚਾਉ ਨੂੰ ਕੈਹੰਦੇ ਹਨ ਅਤੇ ਤੱਮਦਦ ਵਿਚ ਜੋੜ ਦੋਹੀਂ ਪਾਸੀਂ ਖਿਚੇ ਜਾਂਦੇ ਹਨ। ਰਾਸ਼ਾ ਅਤੇ ਖਦਰ ਉਹ ਹੈ ਕਿ ਜੋੜ ਵਿਚ ਜਾਣੋ ਜਾਨ ਨਹੀਂ ਹੈ ਅਤੇ ਅਤੇ ਹੱਥ ਪੈਰ ਕੰਬਦੇ ਹਨ ਜਾਂ ਸਿਰ ਬੀ ਕੰਬਣ ਲਗਜਾਂਦਾ ਹੈ॥

ਇਲਾਜ ਫਾਲਜ ਅਤੇ ਲਕਵੇ ਦੀ ਤਰਾਂ ਕਰੋ ਅਤੇ ਓਸੇ ਤਰਾਂ ਮੁੰਜਜ਼ ਅਤੇ ਮੁਸਹਿਲ ਕਰੋ ਪਰੰਤੂ ਮਾਊਲਅਸਲ ਦੀ ਕੋਈ ਲੋੜ ਨਹੀਂ॥

ਨੁਸਖਾ ਵਾਸਤੇ ਦੂਰ ਕਰਨੇ ਰਾਸ਼ਾ ਅਤੇ ਤਸ਼ੰਨਜ ਕੇ ਬਹੁਤ ਫੈਦਾਮੰਦ ਹੈ।

ਦਾਰਚੀਨੀ ਬਾਦਰੰਜਬੋਇਆ ਉਸਤਖਦੂਸ ਹਰ ਇਕ ਛੇ

ਮਾਸੇ ਅਤਕ ਬਾਦ੍ਰੰਜ ਬੋਇਆ ਪਾਉ ਭਰ ਵਿਚ ਰਾਤ ਨੂੰ ਭੇਂ ਰਖੇ ਸਵੇਰੇ ਉਬਾਲੋ ਜਦ ਅੱਧਾ ਸੜ ਜਾਵੇ ਤਾਂ ਮਲ ਛਾਣ ਕੇ ਸ਼ਹਦ ਅਜਮੇਰ ਵਿਚ ਕਵਾਮ ਕਰੋ ਅਤੇ ਐਨ ਕਵਾਮ ਦੇ ਵੇਲੇ ਲਸਨ ੧ ਪੋਥੀਆ ਪਾਉ ਭਰ ਜੋ ਗੋਕੇ ਘਿਉ ਪਾਉ ਭਰ ਵਿਚ ਪਕਾਕੇ ਲਾਲ ਕਰ ਰਖਿਆ ਹੋਵੇ ਮਲਾਓ ਥੋੜੀ ਦੇਰ ਪਿਛੋਂ ਨੀਚੇ ਉਤਾਰ ਕੇ ਕਾਲੀ ਮਿਰਚ ਅਕਰਕਰਾ ਸੁਰੰਜਾਂ ਮਿਠੀਆਂ ਨਿਰਮਸੀ ਨਰਕਚੂਰ ਚੀਤਾ ਜਾਫਲ ਜਦੂੱਤ੍ਰੀ ਬਾਲਛੜ ਮਸਤਗੀ ਊਦਸਲੀਬ ਲੌਂਗ ਕੁਟ ਛਾਣਕੇ ਹਰ ਇਕ ਛੇ੨ ਮਾਸੇ ਮਲਾਓ ਹਰ ਸੁਬਾ ਛੇ ਮਾਸੇ ਉਸ ਪਾਂਣੀ ਨਾਲ ਖਲਾਵੇ ਜਿਸ ਵਿਚ ਰਾਤ ਨੂੰ ਇਕ ਮੁਠ ਚਣੇ ਭਿਉ ਰਖੇ ਹੋਣ॥

ਹੋਰ ਨੁਸਖਾ ਬਦਨ ਦੀ ਸੁਸਤੀ ਦੂਰ ਕਰੇ ਅਤੇ ਫੁਲਬੈਰੀ ਵਾਲੇ ਨੂੰ ਭੀ ਲਾਭ ਦਾਇਕ ਹੈ॥ ਦਰੂਨਜਅਕਰਬੀ ਨਿਰਮਸੀ, ਨਰਕਚੂਰ, ਤਜ ਮਸਤਗੀ ਊਦਸਲੀਬ ਬੈਹਮਨ ਸੁਰਖ ਬੈਹਮਨ ਸਿਆਹ ਤੁਲਸੀਦੇ ਪੱਤੇ ਬੂਜੀਦਾਨਾ ਸੁਰੰਜਾਂ ਮਿਠੀਆਂ, ਬਾਲਛੜ ਕਾਲੀ ਮਿਰਚ ਹਰਇਕ ਚਾਰ੨ ਮਾਸੇ ਅੰਜੀਰ ਦੀ ਜੜ ਦਾ ਛਿਲਕਾ ਗਰੇਟੇ ਦੀ ਜੜ ਦਾ ਛਿਲਕਾਬਾਬਚੀਦੇਦੋਤੋਲੇਕੁਟਛਾਣ ਕੇ ਬੋਤਲਵਿਚਪਾ ਰਖੋ ਹਰ ਰੋਜ ਉਸ ਪਾਣੀ ਨਾਲ ਜਿਸ ਵਿਚ ਚਣੇ ਭਗੋਏ ਹੋਣ ਉਸ ਨਾਲ ਫਕਾਓ॥

ਫੈਦਾ—ਬੀ ਇਕ ਰੀਹੀ ਤਸ਼ੰਨਜ਼ ਹੈ ਅਤੇ ਰੂਹ ਇਸ ਰੀਹ ਦੀ ਤੋੜਨੇ ਦੀ ਕੋਸ਼ਸ਼ ਕਰਦੀ ਹੈ ਬਾਜੇ ਵੇਲੇ ਇਸਤ੍ਰਾਂ ਹੁੰਦਾ ਹੈ ਕਿ ਮੂੰਹ ਖੁਲ੍ਹਾ ਹੀ ਰੈਹ ਜਾਂਦਾ ਹੈ ਇਸ ਲਈ ਚਾਹੀਏ ਕਿ ਜਦੋਂ ਉਬਾਸੀ ਆਵੇ ਤਾਂ ਚੁਟਕੀ ਜ਼ਰੂਰ ਬਜੌਨੀ ਚਾਹੀਏ ਜਾਂ ਹੱਥ ਦੇ ਪੋਟੇ ਮਲੋ ॥

## ਇਖਤਲਾਜ

ਯਾਨੇ ਪੇਟ ਧੜਕਿਆ ਕਰਦਾ ਹੈ ਜਿਸਤ੍ਰਾਂ ਦਿਲ ਉਹੋ ਹੀ ਬਲਗਮ ਅਤੇ ਰਾਹਸ਼ਾ ਦਾ ਇਲਾਜ ਹੈ ਰੀਹਦੇ ਤੋੜਨ ਵਾਲਿਆਂ ਚੀਜਾਂ ਖੁਲਾਓ। ਪੁਨਾ ਰੋਗਨ ਬਾਬੂਨਾ ਅਤੇ ਰੋਗਨ ਸੋਏ ਪੇਟ ਤੇ ਮਲੋ ਅਥਵਾ ਸਾਰੇ ਬਦਨ ਤੇ ਮਲੋ ॥

ਨੁਸਖਾ—ਜਵਾਰਸ਼ ਬਸਬਾਸਾਇਹ ਰੀਹੇ ਕੋ ਤੋੜਦੀ ਦੀ ਹੈ ਅਤੇ ਅੰਦਰ ਦੇ ਸਖਤ ਵਰਮਾਂ ਨੂੰ ਨਸਟ ਕਰਦੀ ਹੈ ਅਤੇ ਰਤੂਬਤਾਂ ਨੂੰ ਖੁਸ਼ਕ ਕਰਦੀ ਹੈ ਅਤੇ ਦਿਲ ਦੀ ਖੁਸ਼ੀ ਵਧੋਂਦੀ ਹੈ ਅਤੇ ਕੁਵਤ ਬਾਹ ਯਾਨੀ ਮਰਦਮੀ ਦੀ ਕੁਵਤ ਵਧੋਂਦੀ ਹੈ ਅਤੇ ਮੂੰਹ ਨੂੰ ਖੁਸ਼ਬੂਦਾਰ ਕਰਦੀ ਹੈ ਅਤੇ ਮੂੰਹ ਵਿਚੋਂ ਪਾਨੀ ਔਣ ਤੋਂ ਰੋਕਦੀ ਹੈ ਅਤੇ ਰਜਾਦੀ ਬਿਮਾਰੀ ਜੋ ਔਰਤ ਦਾ ਪੇਟ ਜੋ ਹਮਲ ਦੀ ਤਰਾਂ ਮਲੂਮ ਹੁੰਦਾ ਹੈ ਪ੍ਰੰਤੂ ਹਮਲ ਨਹੀ ਹੁੰਦਾ ਇਸ ਬਿਮਾਰੀ ਦੇ ਦੂਰ ਕਰਨ ਵਿਚ ਬਹੁਤ ਤੋਫਾ ਦਵਾਈ ਹੈ ॥

ਬਸਵਾਸਾ--(ਜ਼ਵਤ੍ਰੀ) ਨੌ ਤੋਲੇ, ਕੇਸਰ ਕਸ਼ਮੀਰੀ

੧ ਤੋਲਾ, ਗੋਂਦ ਕਿਕਰ ੩ ਤੋਲੇ ਜੋ ਪਹਿਲੇ ਗੋਕੇ ਘਿਉ ਵਿਚ ਭੁੰਨਕੇ ਖਿਲਾਂ ਕਰ ਲਈ ਹੋਵੇ ਦਵਾਈਆਂ ਨੂੰ ਕੁਟ ਛਾਣਕੇ ਤਿਆਰ ਕਰ ਰਖੋ। ਮਿਸਰੀ ੧੦ ਛਟਾਂਕ ਗੁਲਾਬ ੫ ਤੋਲੇ ਵਿਚ ਡਾਲਕੇ ਪਕਾਓ ਫੇਰ ਹੇਠਾਂ ਉਤਾਰਕੇ ਕੁਟੀ ਹੋਈ ਸਬ ਦਵਾਈਆਂ ਡਾਲਕੇ ਕੜਛੀ ਨਾਲ ਖੂਬ ਹਿਲਾਓ ਕਿ ਇਕ ਜਾਨ ਹੋਜਾਣ ਫੇਰ ਇਸ ਜਵਾਰਸ਼ ਨੂੰ ਠੰਢੀ ਹੋਣ ਪਰ ਮਰਤਬਾਨ ਵਿਚ ਪਾਰਖੋ ਤੇ ਹਰ ਰੋਜ ੯ ਮਾਸੇ ਖਲਾਵੇ॥

## ਨਜ਼ਲਾ ਅਤੇ ਜ਼ੁਕਾਮ

ਜ਼ੁਕਾਮ—ਉਸਨੂੰ ਕੈਂਹਦੇ ਹਨ ਕਿ ਮਾਦਾ ਨੱਕ ਦੇ ਰਸਤੇ ਵਗਣਾ ਸ਼ੁਰੂ ਹੁੰਦਾ ਹੈ ਪਰ ਨਜ਼ਲਾ ਬਹੁਤ ਬੁਰਾ ਹੁੰਦਾ ਹੈ ਇਹ ਹਲਕ ਵਿਚ ਗਿਰਨਾ ਸ਼ੁਰੂ ਹੁੰਦਾ ਹੈ ਅਤੇ ਬੁਰੀ ਤਰਾਂ ਦੀ ਖਾਂਸੀ ਪੈਦਾ ਹੋਜਾਂਦੀ ਹੈ। ਜੇਕਰ ਛੇਤੀ ਇਲਾਜ ਨਾ ਹੋਵੇ ਤਾਂ ਦਮੇ ਦੀ ਬਿਮਾਰੀ ਹੋਜਾਂਦੀ ਹੈ॥

ਨੁਸਖਾ ਵਾਸਤੇ ਦੂਰ ਕਰਨੇ ਨਜ਼ਲਾ ਵਾ ਜ਼ੁਕਾਮ—ਉਨਾਬ ਪੰਜ ਦਾਣੇ ਮੁਕੋ ਖੁਸ਼ਕ ਅਤੇ ਕਣਕ ਦੇ ਆਟੇ ਦਾ ਸੂੜਾ ਛੇ ਛੇ ਮਾਸੇ ਖਤਮੀ ਖਵਾਜੀ ਮਲੱਠੀ ਕਾਹਜਬਾਨ ਚਾਰ ਚਾਰ ਮਾਸੇ ਗੁਲ ਕ੍ਰੰਦ ਦੋ ਤੋਲੇ ਉਬਾਲ ਕੇ ਤਿਨ ਚਾਰ ਦਿਨ ਪੀਓ। ਜੇਕਰ ਚਿਰਕਾਲ ਤੋਂ ਹੋਵੇ ਤਾਂ ਇਕ ਸਾਡਾ ਇਹੋ ਮੁੰਜ਼ਜ਼ ਪੀ ਕੇ ਮੁਸਹਿਲ ਬੀ ਕਰੋ॥

ਫ਼ਾਇਦਾ—ਜ਼ੁਕਾਮ ਗਰਮੀ ਤੋਂ ਹੋਵੇ ਭਾਵੇਂ ਸਰਦੀ ਤੋਂ ਸਿਰ ਨੰਗਾ ਨਹੀਂ ਰਖਣਾ ਚਾਹੀਏ ਅਤੇ ਨ੍ਹੌਣਾ ਭੀ ਅੱਛਾ ਨਹੀਂ ਦੁਧ ਅਤੇ ਘਿਉ ਬੀ ਖ਼ਾਣਾ ਮਨੇ ਹੈ॥

ਨੁਸਖਾ—ਹਰੀਰਾ ਅਰਥਾਤ ਸੁਰਕੜਾ ਕਿ ਦਮਾਗ ਨੂੰ ਤਾਕਤ ਦਿੰਦਾ ਹੈ ਅਤੇ ਨਜ਼ਲੇ ਨੂੰ ਦੂਰ ਕਰਦਾ ਹੈ ਅਤੇ ਬੀਰਜ ਨੂੰ ਪੁਸ਼ਟ ਕਰਦਾ ਹੈ। ਮਗਜ਼ ਬਦਾਮ ਛਿਲਕਾ ਉਤਾਰਿਆ ਹੋਇਆ ੨ ਤੋਲੇ ਤੁਖਮ ਖਸਖਾਸ ਮਗਜ਼ ਕੱਦੂ ਨੌ ਨੌ ਮਾਸੇ ਸੱਠੀ ਦੇ ਚਾਵਲ ਗੋਕਾ ਘਿਓ ਤੋਲਾ ਤੋਲਾ ਮਿਸਰੀ ਚਾਰ ਤੋਲੇ ਮਗਜ਼ਾਂ ਅਤੇ ਸੱਠੀ ਦੇ ਚੌਲਾਂ ਨੂੰ ਘੋਟ ਕੇ ਦੁੱਧ ਕੱਢ ਲਵੋ ਸਾਰਿਆਂ ਦੁਧਾਂ ਨੂੰ ਕੱਠਾ ਕਰਕੇ ਗੋਕਾ ਘਿਓ ਦਾ ਤੜਕਾ ਲਾਓ ਅਤੇ ਮਿਸਰੀ ਪਾਕੇ ਨੀਮ ਗਰਮ ਪਿਆਓ ਜੇਕਰ ਪਾਣੀ ਦੀ ਜਗ੍ਹਾ ਅਰਕ ਕਾਹਜ਼ਬਾਨ ਵਿਚ ਉਬਾਲੀਏ ਤਾਂ ਹੋਰ ਬੀ ਅਛਾ ਹੈ ਜੇਕਰ ਗਰਮੀ ਜਿਆਦਾ ਨਾ ਹੋਵੇ ਤਾਂ ਵੜੇਂਵਿਆਂ ਦੀ ਗਿਰੀ ੧ ਤੋਲਾ ਦਾ ਦੁਧ ਕੱਢਕੇ ਉਹ ਬੀ ਵਿਚ ਰਲਾਓ॥

ਹੋਰ ਨੁਸਖਾ ਮੁਜਰਬ ਜੋ ਨਜ਼ਲਾ ਜ਼ੁਕਾਮ ਖਾਂਸੀ ਅਤੇ ਪਰਮੇਹ ਨੂੰ ਹਟੌਂਦਾ ਹੈ—ਮਸਤਗੀ ਕੇਸਰ ਹਰ ਇਕ ਤਿੰਨ ਤਿੰਨ ਮਾਸੇ ਅਫੀਮ ਮਿਸਰੀ ਤੋਲਾ ਤੋਲਾ ਮੋਠ ਦੇ ਬਰਾਬਰ ਗੋਲੀਆਂ ਬਣਾਓ ਰੋਜ ੧ ਯਾ ਦੋ ਗੋਲੀਆਂ ਖਾਓ॥

ਨੁਸਖਾ ਸਰਬਤ ਫਰਿਆਦਰਸ—ਨਜ਼ਲਿਆਂ ਅਤੇ ਸੁਕੀ ਖਾਂਸੀ ਨੂੰ ਦੂਰ. ਕਰਨ ਵਿਚ ਅਜਮੂਦਾ ਹੈ। ਗਾਹ-ਜਬਾਨ ਸੰਦਲ ਸੁਫੈਦ ਪਰਸ਼ੌਸ਼ਾਂ ਖਸ਼ਖਾਸ ਮੁਲਠੀ ਖਤਮੀ ਖੁਵਾਜੀ ਦੋ ੨ ਤੋਲੇ ਗੁਲ ਸੁਰਖ ੧ ਤੋਲਾ ਮੁਨੱਕਾ ੨੫ ਦਾਣੇ (ਚੇਤਾ ਰਹੇ ਕਿ ਜਦ ਮੁਨੱਕਾ ਕਿਸੇ ਦਵਾਈ ਵਿਚ ਪਾਓ ਤਾਂ ਬੀਜ ਕਢਕੇ ਪੌਣਾ ਚਾਹੀਦਾਹੈ) ਪੋਸਤ ਦਾ ਡੋਡਾ ੨੫ ਦਾਣੇ ਸਭ ਚੀਜਾਂ ਨੂੰ ਉਬਾਲ ਕੇ ਮਲ ਛਾਣ ਕੇ ਖੰਡ ਜਾਂ ਮਿਸਰੀ ੧ ਸੇਰ ਭਰ ਵਿਚ ਸ਼ਰਬਤ ਬਣਾ ਲਵੇ ਤੇ ਦੋ ਤੋਲੇ ਰੋਜ ਪੀਓ॥

ਪੁਨਾ—ਨਸਵਾਰ ਜ਼ੁਕਮ ਅਤੇ ਨਜਲੇ ਨੂੰ ਦੂਰ ਕਰਦੀ ਹੈ ਨਕਛਿਕਨੀ ਕਸ਼ਮੀਰੀ ਪੱਠਾ ਹਰ ਇਕ ਚਾਰ ਤੋਲੇ ਕਾਇਫਲ ਦੋ ਤੋਲੇ ਕਾਲੀ ਮਿਰਚ ਲੌਂਗ ਤਿੰਨ ੨ ਮਾਸੇ ਕਾਫੂਰ ਡੇਡ ਮਾਸਾ ਕੁਟ ਛਾਣ ਕੇ ਨਸਵਾਰ ਬਣਾਓ ਲੋੜ ਪਈ ਤੇ ਲਵੇ ਤਾਂ ਬਹੁਤ ਛਿਕਾਂ ਔਣ॥

ਫਾਇਦਾ—ਸ਼ੁਰੂ ਨਜ਼ਲਾ ਅਥਵਾ ਜ਼ੁਕਾਮ ਵਿਚ ਛਿਕਾਂ ਲੈਣੀਆਂ ਮਨਾ ਹਨ ਜੇਕਰ ਆਪ ਹੀ ਆਪ ਔਣ ਤਾਂ ਰੋਕਣੀਆਂ ਚਾਹੀਏ ਨਹੀਂ ਤਾਂ ਜ਼ੁਕਾਮ ਵਿਗੜਕੇ ਬਹੁਤ ਤਕਲੀਫ ਹੋਵੇਗੀ॥

ਹੋਰ ਨੁਸਖਾ—ਲਊਕ, ਯਾ ਚਟਨੀ ਖੁਸ਼ਕ ਖਾਂਸੀ ਅਤੇ ਨਜ਼ਲੇਵ ਜ਼ੁਕਾਮ ਦੇ ਦੂਰ ਕਰ ਦੇਣ ਵਿਚ ਅਜ਼ਮੂਦਾ ਹੈ

ਉਨਾਬ ਵਲੈਤੀ ਦਾਣੇ ੨੦ ਲਸੂੜੀਆਂ ਵੱਡੀ ਵਡੀ ੫੦
ਦਾਣੇ ਮਲਠੀ ਖਤਮੀ ਖਵਾਜੀ ਗੁਲ ਬਨਫਸ਼ਾਂ ਗੁਲ-
ਨੀਲੋਫਰ ਬੀਹਦਾਨਾ ਕਾਂਹਜਬਾਨ ਹਰ ਇਕ ਨੌ ਨੌ ਮਾਸੇ
ਅੜੂਸਾ ਦੇ ਪੱਤੇ ਇਸ ਨੂੰ ਬਾਂਸਾ ਬੀ ਕਹਿੰਦੇ ਹਨ ਦੋ ਤੋਲੇ
ਰਾਤ ਨੂੰ ਗਰਮ ਪਾਣੀ ਵਿਚ ਭਿਉਂ ਰਖੋ ਸਵੇਰੇ ਮਿਸਰੀ
ਸੇਰ ਭਰ ਡਾਲਕੇ ਪਕਾਓ ਜਦ ਦੇਗੀ ਤਰਾਂ ਕਵਾਮ ਹੋਜਾਵੇ
ਤਾਂ ਮਗਜ ਕੱਦੂ ਤੁਖਮਕਾਹੂ ਖਸਖਾਸ ਹਰ ਇਕ ਨੌ ਮਾਸੇ
ਇਨ੍ਹਾਂ ਨੂੰ ਘੋਟ ਕੇ ਮਲ ਛਾਣ ਕੇ ਉਸੀ ਕਵਾਮ
ਵਿਚ ਰਲਾਕੇ ਫੇਰ ਕਵਾਮ ਕਰੋ ਅੱਛਾ ਗਾੜ੍ਹਾ ਹੋਣੇ ਪਰ
ਹੇਠਾਂ ਉਤਾਰ ਕੇ ਲੂਣ ਕਿਕਰ ਗੂੰਦ ਕਤੀਰਾ ਰਬਲਸੂਸ
ਮੁਲੱਠੀ ਜੋ ਸੁਰਮੇ ਦੀ ਤਰਾਂ ਪੀਸ ਲਈ ਹੋਵੇ ਅਤੇ ਬਕਲਾ
ਛਿਲਕਾ ਉਤਾਰਿਆ ਹੋਇਆ ਏਨਾਂ ਸਬਨਾਂ ਨੂੰ ਬਰੀਕ
ਪੀਸਕੇ ਨੌ ਨੌ ਮਾਸੇ ਲੈਕੇ ਨੀਚੇ ਉਤਾਰੇ ਹੋਏ ਕਵਾਮ
ਵਿਚ ਕੜਛੀ ਨਾਲ ਖੂਬ ਰਲਾਓ ਫੇਰ ਕਿਸੇ ਕੱਚ
ਦੇ ਮਰਤਬਾਨ ਵਿਚ ਪਾ ਰਖੋ ਖੁਰਾਕ ਹਰ ਰੋਜ ਦੋ ਤਿੰਨ
ਤੋਲੇ ॥

ਨੁਸਖਾ ਗੋਲੀਆਂ—ਨਜ਼ਲੇ ਵਾਸਤੇ ਅਜ਼ਮੂਦਾ ਅਤੇ
ਕੁਵਤਬਾਹ ਨੂੰ ਬੀ ਵਧੋਂਦੀਆਂ ਹਨ ਰੂਹ ਹਰ ਵੇਲੇ
ਗੁਲਾਬ ਦੀ ਤਰਾਂ ਖਿੜੀ ਰੈਂਹਦੀ ਹੈ ਗੂੰਦਕਿਕਰ ਰਬਲਸੂਸ
ਨਸ਼ਾਸਤਾ ਅਫੀਮ ਹਰ ਇਕ ਪੰਜ ਮਾਸੇ ਮੋਤੀ ਕੈਹਰਬਾ

ਯਾਕੂਤ ਕਸਤੂਰੀ ਹਰ ਇਕ ਮਾਸਾ ਮਾਸਾ ਸਭ ਦਵਾਈਆਂ ਨੂੰ ਬਰੀਕ ਪੀਸ ਲਵੋ ਮੋਤੀ ਅਤੇ ਯਾਕੂਤ ਨੂੰ ਥੋੜਾ ੨ ਕਿਉੜਾ ਪਾਕੇ ਖੂਬਖਰਲ ਕਰਕੇ ਛਾਵੇਂ ਸੁਕਾਓ ਫੇਰ ਸਭ ਨੂੰ ਮਿਲਾਕੇ ਈਹ ਦਾਣੇ ਦੇ ਲਵਾਬ ਵਿਚ ਚਣੇ ਦੇ ਬਰਾਬਰ ਗੋਲੀਆਂ ਬੰਨ੍ਹੋ ਦਿਨ ਰਾਤ ਵਿਚ ਚਾਰ ਪੰਜ ਗੋਲੀਆਂ ਇਕ ਇਕ ਕਰਕੇ ਮੂੰਹ ਵਿਚ ਰਖੋ ਅਤੇ ਰਸਾ ਲੰਘਾਓ ॥

## ਅੱਖਾਂ ਦੀਆਂ ਬੀਮਾਰੀਆਂ

ਅੱਖਦਾ ਦੁਖਣਾ ਜੇਕਰ ਲੋੜ ਪਵੇ ਤਾਂ ਮੁੰਜਜ਼ ਅਤੇ ਮੁਸਹਿਲ ਜ਼ੁਕਾਮ ਵਾਲੇ ਕਰੋ ॥

ਨੁਸਖਾ ਪੋਟਲੀ—ਪੋਸਤ ਦਾ ਡੋਡਾ ਦੋ ਅਦਦ ਫਟਕੜੀ ਖਿੱਲ ਕੀਤੀ ਹੋਈ ਛੇ ਮਾਸੇ ਇੰਮਲੀ ਦੇ ਪੱਤੇ ੧੦ ਪੋਟਲੀ ਬਣਾਕੇ ਭਿਉਂ ਕੇ ਅੱਖਾਂ ਉਪਰ ਫੇਰੋ ॥

ਪੁਨਾ—ਰਸੌਂਤ ੧ ਤੋਲਾ ਫਟਕੜੀ ਦੀ ਖਿੱਲ ੬ ਮਾਸੇ ਜੰਗ ਹਰੜਾਂ, ਪਾਹ ਤਿੰਨ ਤਿੰਨ ਮਾਸੇ ਫੀਮ ਕੇਸਰ ਜਾਵੱਤ੍ਰੀ ਮਾਸਾ ਮਾਸਾ ਸਭ ਨੂੰ ਪਾਣੀ ਵਿਚ ਪੀਸਕੇ ਝਾੜ ਬੇਰੀ ਦੇ ਬੇਰ ਦੇ ਬਰਾਬਰ ਗੋਲੀ ਬਣਾਓ ਲੋੜ ਪਵੇ ਤਾਂ ਇਕ ਗੋਲੀ ਪਾਣੀ ਵਿਚ ਘਸਾ ਕੇ ਅੱਖੀ ਤੇ ਲੇਪ ਕਰੋ ॥

ਨੁਸਖਾ—ਫੀਮ ਰਸੌਂਤ ਫਟਕੜੀ ਕੇਸਰ ਚਾਰ ੨ ਰਤੀ ਗਰਮੀਆਂ ਹੋਣ ਤਾਂ ਅੰਡੇ ਦੀ ਸਫੈਦੀ ਵਿਚ ਮਲਾਕੇ ਅਤੇ

ਸਰਦੀਆਂ ਹੋਣ ਤਾਂ ਅੰਡੇ ਦੀ ਜ਼ਰਦੀ ਮਲਾਕੇ ਅੱਖੀ ਉਪਰ ਲੇਪ ਕਰੋ ॥

ਪੁਨਾ—ਬਹੁਤ ਹੀ ਅਜਮੂਦਾ ਗੋਲੀਆਂ ਨਿੰਬੂ ਕਾਗਤੀ ਅਧ ਸੇਰ ਫੀਮ ਇਕ ਤੋਲਾ ਫਟਕੜੀ ਖਿੱਲ ਕੀਤੀ ਹੋਈ ਪਾਉ ਭਰ ਲੋਹੇ ਦੇ ਲੁਹਾਂਡੇ ਵਿਚ ਜਿਸ ਵਿਚ ਕਿਲ ਪੱਤੀ ਨਾ ਲਗਾ ਹੋਵੇ ਅਤੇ ਲੋਹੇ ਦੇ ਹੀ ਦਸਤੇ ਨਾਲ ਖੂਬ ਪੀਸੋ ਏਥੋਂ ਤਕ ਕਿ ਸਾਰਾ ਅਰਕ ਨਿੰਬੂਆਂ ਦਾ ਸੁਕ ਜਾਵੇ ਫੇਰ ਗੋਲੀਆਂ ਬਣਾਕੇ ਰਖ ਛਡੋ ਤੇ ਲੋੜ ਵੇਲੇ ਪਾਣੀ ਵਿਚ ਘਸਾ ਕੇ ਅੱਖੀ ਤੇ ਲੇਪ ਕਰੋ ॥

## ਸੁਬਲ

ਗੰਦੇ ਖੂਨ ਸੇ ਅਖ ਸੁਜ ਜਾਂਦੀ ਹੈ ਅਤੇ ਅੱਖੀ ਵਿਚ ਸੁਰਖ ਡੋਰੇ ਪੈ ਜਾਂਦੇ ਹਨ ॥

ਇਲਾਜ—ਫਸਦ ਸ਼ਰੂ ਕਰਨਾ ਚਾਹੀਏ ਅਤੇ ਮੁੰਜਜ਼ ਮੁਸਹਿਲ ਜਸਤ੍ਰਾਂ ਪਿਛੇ ਦਸੇ ਗਏ ਹਨ ਕਰੋ ॥

ਲੇਪ—ਗੇਰੂ ੫ ਤੋਲਾ ਫੀਮ ੧ ਤੋਲੇ ਸੁੰਡ ੩ ਮਾਸੇ ਗੂੰਦ ਕਿਕਰ ਤਿੰਨ ਮਾਸੇ ਕੁਟ ਛਾਣ ਕੇ ਪੋਸਤ ਦੇ ਡੋਡੇ ਦੇ ਪਾਣੀ ਵਿਚ ਪੀਸਕੇ ਗੋਲੀਆਂ ਬਣਾ ਰਖੋ ਲੋੜ ਵੇਲੇ ਪੋਸਤ ਦੇ ਡੋਡੇ ਦੇ ਪਾਣੀ ਵਿਚ ਘਸਾਕੇ ਲੇਪ ਕਰੋ ॥

ਫੈਦਾ—ਰੋਗਨ ਆਦਿਕ ਸੁਬਲ ਵਾਲੇ ਨੂੰ ਸਿਰਤੇ ਮਲਨੇ ਮਨਾ ਹਨ ਅਤੇ ਗਰਮ ਚੀਜਾਂ ਬੈਠਣ ਆਦਿਕ

ਅਤੇ ਅੰਬਾਂ ਦਾ ਅਚਾਰ ਨਾ ਖਾਵੇ॥

ਦਮਆਹ ਅਤੰਬਾਤ ਡਲਕਾ ਹਰ ਵੇਲੇ ਅੱਖੀ ਵਿਚੋਂ ਪਾਣੀ ਜਾਣ ਨੂੰ ਕਹਿੰਦੇ ਹਨ।

ਫਸਦ ਸਰਰੂ ਬਹੁਤ ਚੰਗੀ ਹੈ। ਨੁਸਖਾ ਵਾਸਤੇ ਦਮਆਹ ਯਾਨੀ ਡਲਕਾ ਦੇ ਦੂਰ ਕਰਨ ਲਈ ਅਜਮੂਦਾ ਹੈ। ਇਕ ਬੜੀ ਅਤੇ ਉਮਦਾ ਹਰੜ ਉਪਰ ਗੁੰਨ੍ਹਿਆਂ ਹੋਇਆ ਆਟਾ ਲਪੇਟ ਕੇ ਪਾਥੀਆਂ ਦੀ ਅੱਗੰਦੇ ਭਰੇ ਹੋਏ ਚੁੱਲੇ ਵਿਚ ਪਕਾਓ ਪ੍ਰੰਤੂ ਇਹ ਚੇਤਾ ਰਹੇ ਕਿ ਸੜ ਬੀ ਨਾ ਜਾਵੇ ਫੇਰ ਨਕਾਲ ਕੇ ਠੰਡੀ ਹੋਣ ਤੇ ਆਟਾ ਦੂਰ ਕਰਕੇ ਹਰੜ ਦਾ ਛਿਲਕਾ ਉਤਾਰੋ ਅਤੇ ਗਿਟਕ ਸੁਟ ਪਾਓ ਫੇਰ ਉਸ ਛਿਲਕੇ ਵਿਚ ਇਕ ਮਾਸਾ ਕੇਸਰ ਮਲਾਕੇ ਸੁਰਮੇ ਵਾਂਗਰ ਪੀਸਕੇ ਸ਼ੀਸ਼ੀ ਵਿਚ ਪਾ ਰਖੋ ਹਰ ਰੋਜ਼ ਇਕ ਸਲਾਈ ਅੱਖੀ ਵਿਚ ਪਾਓ॥

ਹੋਰ ਏਹ ਦਵਾਈ ਫੋਲੇ ਅਤੇ ਨਖੂਨੇ ਨੂੰ ਦੂਰ ਕਰਦੀ ਹੈ ਕੌਡੀ ਪੀਲੀ ਚੀਨੀ ਸਫੈਦ ਚਾਰ ਚਾਰ ਮਾਸੇ ਨਿੰਬੂ ਕਾਗਜ਼ੀ ਦੇ ਅਰਕਵਿਚ ਪੀਸੋ ਫੇਰ ਸੁਰਮਾ ਬਣਾਕੇ ਸ਼ੀਸ਼ੀ ਵਿਚ ਪਾ ਰਖੋ ਤੇ ਰੋਜ ਇਕ ਸਲਾਈ ਅਖਾਂ ਵਿਚ ਪਾਓ॥

ਪੁਨਾ—ਜ਼ਫਰਾ ਨਖੂਨਾ ਫੋਲਾ ਹੋਰ ਭੀ ਅੱਖਾਂ ਦੀ ਸਭ ਬਿਮਾਰੀਆਂ ਨੂੰ ਨਸ਼ਟ ਕਰਨ ਵਾਲਾ ਸੁਰਮਾਂ ਤਿਲਾਂ ਦੇ ਫੁਲ ਚੰਬੇਲੀ ਦੇ ਫੁਲ ਕਾਲੀ ਮਿਰਚ ਇਕ੨ਸੌ ਫਟਕੜੀ

ਤਿੰਨ ਮਾਸੇ ਬਰੀਕ ਪੀਸਕੇ ਸੁਰਮਾ ਬਨਾਕੇ ਅੱਖਾਂ ਵਿਚ ਪਾਓ ॥

ਪੁਨਾ—ਸੁਰਮਾ ਜੁਰਾਤ ਅੰਧੇ ਯਾਨੀ ਅੰਧਰਾਤੇ ਨੂੰ ਅਤੇ ਸੁਬਲ ਨੂੰ ਨਸ਼ਟ ਕਰਦਾ ਹੈ॥

ਨੁਸਖਾ—ਨੁਸ਼ਾਦਰ ਫਟਕੜੀ ਤਿੰਨ ੨ ਮਾਸੇ ਬਰੀਕ ਪੀਸ ਕੇ ਸੁਰਮਾ ਬਣਾ ਰਖੋ ਅਤੇ ਆਂਖ ਮੇਂ ਡਾਲੋ ॥

ਦਿਨ ਅੰਧਾ ਲੜਕੀ ਵਾਲੀ ਇਸਤ੍ਰੀ ਦਾ ਦੁਧ ਰੋਗਨ ਕੱਦੂ ਨਕ ਵਿਚ ਟਪਕਾਓ ਅਤੇ ਮੱਖਣ ਮਿਸਰੀ ਖਾਓ ॥

ਪੁਨਾ—ਸਬਜ ਧਨੀਏ ਦਾ ਪਾਣੀ ਗੁਲਾਬ ਸਿਰਕਾ ਇਸਤ੍ਰੀ ਦਾ ਦੁਧ ਰੋਗਨ ਗੁਲ ਸੀਸੀ ਵਿਚ ਪਾਕੇ ਸੁੰਘੋ ॥

ਨੁਜ਼ੂਲ ਉਲਮਾ ਯਾਨੀ ਅਖਾਂ ਵਿਚ ਪਾਨੀ ਉਤਰ ਔਣਾ ਅਤੇ ਨਜਰ ਦਾ ਜਾਂਦਾ ਰੈਹਣਾ ਇਸ ਨੂੰ ਮੋਤੀਆ ਕੈਂਹਦੇ ਹਨ॥

ਇਲਾਜ—ਅਗਰ ਨਜ਼ੂਲ ਕਾ ਸ਼ੁਰੂ ਹੋਵੇ ਤਾਂ ਨੁਸਖਾ ਸਾਬਣ ਦੇਸੀ ਖੰਰਾ ਡੇੜ ਤੋਲਾ ਰਾਲ ੭ ਮਾਸੇ ਨੀਲਾ ਥੋਥਾ ਤਿੰਨ ਮਾਸੇ ਪਹਿਲਾਂ ਸਾਬਣ ਨੂੰ ਟੁਕੜੇ ਟੁਕੜੇ ਕਰ ਕੇ ਲੋਹੇ ਦੇ ਬਰਤਨ ਵਿਚ ਪਾ ਕੇ ਅੱਗ ਤੇ ਰਖੋ ਜਦਚੰਗੀ ਤਰਾਂ ਪਿੰਗਲ ਜਾਵੇ ਤਾਂ ਰਾਲ ਅਤੇ ਨੀਲਾ ਥੋਥਾ ਚੰਗੀ ਤਰਾਂ ਪੀਸਕੇ ਪਹਿਲਾਂ ਹੀ ਤਿਆਰ ਕਰ ਰਖਿਆ ਹੋਵੇ

ਮਲਾਓ ਅਤੇ ਪੀਸੋ ਕਿ ਰੰਗ ਸੁਰਮੇ ਦਾ ਬਣ ਜਾਵੇ ਫਿਰ ਬਹੁਤ ਹੀ ਥੋੜਾ ਸੁਰਮਚੂ ਦੇ ਜਰਾਕ ਜਿਨੇ ਸਿਰੇ ਨੂੰ ਲਾਕੇ ਅੱਖੀ ਵਿਚ ਪਾਓ ਅਤੇ ਇਕ ਦਿਨ ਛਡ ਕੇ ਤੀਸਰੇ ਦਿਨ ਪਾਓ ਸਭ ਤਰਾਂ ਦੇ ਮੋਤੀਆ ਬਿੰਦ ਨੂੰ ਦੂਰ ਕਰੇ ॥

ਪੁਨਾ ਲੇਪ—ਔਲੇ ਦੀ ਗਿਟਕ ੨ ਤੋਲੇ ਬਹੇੜੇ ਦੀ ਗਿਟਕ ੨ ਤੋਲੇ ਛੇ ਦਿਨ ਤਕ ਪਾਣੀ ਵਿਚ ਖਰਲ ਕਰੋ ਫੇਰ ਗੋਲੀਆਂ ਬਣਾ ਰਖੋ ਰੋਜ ਅਖ ਤੇ ਇਕ ਗੋਲੀ ਲੇਪ ਕਰੋ ਭਾਵੇਂ ਤਾਜਾ ਮੋਤੀਆ ਹੋਵੇ ਭਾਵੇ ਦੇਰ ਦਾ ਲਾਭ ਦਾਇਕ ਹੈ ॥

ਪੁਨਾ—ਤਰੀਫਲ ਜੋ ਨਜ਼ੂਲਉਲਮਾ ਅਤੇ ਤਮਾਮ ਅਖ ਦੀ ਬੀਮਾਰੀਆਂ ਨੂੰ ਫੈਦਾਮੰਦ ਹੈ। ਹਰੜ ਦਾ ਛਿਲਕਾ ਔਲਿਆਂ ਦਾ ਛਿਲਕਾ ਜੰਗ ਹਰੜਾਂ ਮੁੰਡੀਬੂਟੀ ਉਸਤਖਦੂਸ ਮਲਠੀ ਹਰਇਕ ਨੌ ਮਾਸੇ ਮਕੋ ਦੇ ਅਰਕ ਵਿਚ ਉਬਾਲ ਕੇ ਫੇਰ ਸਾਫ ਕਰਕੇ ਸ਼ਹਦ ਤਿੰਨ ਪਾ ਮਲਾਕੇ ਕਵਾਮ ਕਰੋ ਫੇਰ ਹੇਠਾਂ ਉਤਾਰ ਕੇ ਜੰਗਹਰੜਾਂ ਅਤੇ ਵਡੀਆਂ ਹਰੜਾਂ ਦਾ ਅਤੇ ਬਹੇੜੇ ਦਾ ਛਿਲਕਾ ਹਰ ਇਕ ਦੋ ਦੋ ਤੋਲੇ ਗਊ ਘਿਉ ਵਿਚ ਚਰਬ ਕਰਕੇ ਪਹਿਲੇ ਹੀ ਤਿਆਰ ਕਰ ਰਖੀਆਂ ਹੋਣ ਮਿਲਾਓ ਰਾਤ ਨੂੰ ਸੌਣ ਵੇਲੇ ਇਕ ਦੋ ਤੋਲੇ ਖਾਓ ॥

ਜ਼ੁਹਫ ਬਸਾਰਤ ਯਾਨੀ ਨਜ਼ਰ ਦਾ ਕਮਜ਼ੋਰ ਹੋਣਾ

ਹਰੜ ਦੀ ਗਿਟਕ ੧੨ ਮਘ ੧ ਕਾਲੀਆਂ ਮਿਰਚਾਂ ੫ ਤਾਜ਼ੇ ਔਲੇ ਦੇ ਪਾਣੀ ਵਿਚ ਸੁਰਮੇ ਵਾਂਗ ਪੀਸਕੇ ਚਣੇ ਦੇ ਬਰਾਬਰ ਗੋਲੀਆਂ ਬਨਾ ਰਖੋ. ਰੋਜ ਇਕ ਗੋਲੀ ਪਾਣੀ ਵਿਚ ਘਸਾ ਕੇ ਅਖੀ ਵਿਚ ਪਾਓ ॥

ਪੁਨਾ—ਸੌਂਫ ਪੀਸ ਕੈ ਮਿਸਰੀ ਬਰਾਬਰ ਮਲਾ ਕੇ ਰਖ ਛਡੋ ਰੋਜ ਰਾਤ ਨੂੰ ਸੌਣ ਵੇਲੇ ਇਕ ਤੋਲਾ ਖਾਓ। ਤਾਂ ਬੁਢਾਪੇ ਵਿਚ ਭੀ ਨਜ਼ਰ ਕਮਜ਼ੋਰ ਨਾ ਹੋਵੇ ॥

ਅਤੇ ਕੇਸੀ ਕੰਘਾ ਕਰਨਾ ਦਿਨ ਵਿਚ ਕਈ ਵਾਰ ਬਹੁਤ ਫੈਦਾ ਬਖਸ਼ ਹੈ ॥

ਸੁਰਮਾ ਵਾਸਤੇ ਦੂਰ ਕਰਨੇ ਜੁਫਰਾ ਨਾਖੂਨਾ ਫੋਲਾ ਸੁਬਲ ਡੱਲ੍ਹਕਾ ਰਮਦ ਅਰਥਾਤ ਦੁਖ ਦੀਆਂ ਅਖਾਂ ਅਤੇ ਸਭ ਅਖਾਂ ਦੀਆਂ ਬਿਮਾਰੀਆਂ ਨੂੰ ਫੈਦਾ ਬਖਸ਼ ਹੈ ॥

ਰਸੌਂਤ ਅਫੀਮ ਸਮੁੰਦ ਝਗ ਜੰਗ ਹਰੜ ਸੰਗ ਬਸਰੀ ਸੋਨ ਮੱਖੀ ਸਫੈਦ ਚੀਨੀ ਮਮੀਰਾ ਹੁੰਚਾ ਦੰਬੇਲੀ ਜਿਸਤ ਸੋਖਤਾ ਯਾਨੇ ਜਲਾਇਆ ਹੋਇਆ ਸੁਰਮਾ ਸਫੈਦ ਊਠਣੀ ਦਾ ਦੁਧ ਦੂੜੀ ਸਬਜ ਕੱਚਦੀ ਤੁਖਮ ਖਿਰਨੀ ਤੁਖਮ ਸਰੀਂਹ ਹਾਥੀ ਦਾ ਨਾਖੂਨ ਹਰ ਇਕ ਚਾਰ ਮਾਸੇ ਨੀਲਾ ਥੋਥਾ ਭੁਨਿਆ ਹੋਇਆ ਇਕ ਮਾਸਾ ਨਿਮਕ ਲਹੌਰੀ ਕਲਮੀ ਛੋਰਾ ਚਾਰ ਚਾਰ ਰੱਤੀ ਮੈਹਿੰਦੀ ਦਾ ਅਰਕ ਅਤੇ ਨਿੰਬੂ ਦਾ ਅਰਕ ਪਾਓ ਪਾਓ ਭਰ ਪਹਿਲੇ ਸਾਰੀਆਂ

ਚੀਜਾਂ ਕਪੜ ਛ਼ਾਣ ਕਰਕੇ ਪਹਿਲਾਂ ਮਹਿੰਦੀ ਦੇ ਅਰਕ ਵਿਚ ਖਰਲ ਕਰੋ ਫੇਰ ਨਿੰਬੂ ਦੇ ਅਰਕ ਵਿਚ ਖਰ਼ਲ ਕਰਕੇ ਸੀਸੀ ਵਿਚ ਪਾ ਰਖੋ ਤੇ ਰੋਜ ਇਕ ਸਲਾਈ ਅਖੀ ਵਿਚ ਪਾਓ ॥

ਪੁਨਾ ਜੋ ਨਜਰ ਨੂੰ ਵਧੋਂਦਾ ਹੈ ਫਟਕੜੀ ਖਿਲ ਕੀਤੀ ਹੋਈ ਜਿਸਤ ਜਲਾਇਆ ਹੋਇਆ ਸ਼ੋਰਾ ਕਲਮੀ ਸੁਰਮਾ ਸਿਆਹ ਹਰ ਇਕ ਬਰਾਬਰ ਪਹਿਲੇ ਸਭ ਨੂੰ ਜੁਦਾ ਜੁਦਾ ਪੀਸਕੇ ਕਪੜ ਛਾਣ ਕਰ ਲਵੇ ਫਿਰ ਤਾਜਾ ਸੌਂਫ ਦੇ ਪਾਣੀ ਵਿਚ ਖੂਬ ਖਰਲ ਕਰੋ ਅਤੇ ਸੁਰਮਾ ਬਣਾ ਕੇ ਸੀਸੀ ਵਿਚ ਪਾ ਰਖੇ ਰੋਜ ਇਕ ਦੋ ਸਲਾਈ ਅਖੀ ਵਿਚ ਪਾਓ ॥

## ਕਮਲਅਜਫਾਨ ਯਾਨੀ ਅਖਦੀ ਪਲਕਾਂ ਵਿਚ ਜੂੰਵਾਂ ਪੈਜਾਣੀਆਂ

ਨੁਸਖਾ—ਏਲੂਵਾ ਮਨੱਕਾ ਪੀਸਕੇ ਅਖ ਤੇ ਲੇਪ ਕਰੋ ਬਲਗਮੀ-ਮੁੰਜਸ ਅਤੇ ਮੁਸਹਿਲ ਬੀ ਪਹਿਲੇ ਕਰ ਲਵੇ ਤਾਂ ਚੰਗਾ ਹੈ॥

## ਹੋਰ ਬਿਮਾਰੀ ਹਜੂਜ਼ਐਨ

ਅਰਥਾਤ ਅਖੀ ਦੇ ਡੇਲੇ ਦਾ ਬਾਹਰ ਨਿਕਲ ਔਣਾ ਕਈ ਕਾਰਣਾਂ ਕਰਕੇ ਹੁੰਦਾ ਹੈ ਕਿਤੇ ਸਟ ਲਗਨ ਨਾਲ ਯਾ ਬਹੁਤ ਭਾਰ ਚੁਕਣ ਨਾਲ ਯਾ ਗਲ ਘੁਟਣ ਨਾਲ॥

ਇਲਾਜ—ਫਸਦਸਰਰੂ ਉਸੇ ਵੇਲੇ ਕਰਾਓ ॥

ਨੁਸਖਾ—ਏਲੂਆ ਰਸੌਂਤ ਬੇਹੜ ਦੀ ਦਾੜੀ ਦਾ ਛਿਲਕਾ ਮਾਂਸ਼ਾ ਮਾਸ਼ਾ ਸੁਰਮੇ ਦੀ ਤਰਾਂ ਪੀਸਕੇ ਅੱਖ ਵਿਚ ਪਾਓ ॥

ਫੈਦਾ—ਛਿਕ ਔਨ ਨਾਲ ਤੇ ਕੈ ਹੋਣ ਨਾਲ ਯਾ ਸਖਤ ਆਵਾਜ ਨਕਾਲਨ ਨਾਲ ਇਨਾਂ ਸਭ ਗੱਲਾਂ ਤੋਂ ਬਚਾਉਣਾ ਚਾਹੀਏ, ਅਤੇ ਗਿਜ਼ਾ ਬੀ ਥੋੜੀ ਦੇਣੀ ਚਾਹੀਏ ॥

ਪੁਨਾ ਨੁਸਖਾ ਇਕ ਸਿੱਕੇ ਦਾ ਟੁਕੜਾ ਯਾ ਪੋਟਲੀ ਸੁਰਮੇ ਨਾਲ ਭਰਕੇ ਅੱਖੀ ਤੇ ਬੰਨੇ ਤਾਕਿ ਡੇਲਾ ਅੰਦਰ ਬੈਠ ਜਾਵੇ ॥

ਹੋਰ ਫੈਦਾ—ਕੰਮਜੋਰ ਨਜ਼ਰ ਵਾਲੇ ਨੂੰ ਧੁਪ ਵਿਚ ਫਿਰਨਾ ਅਤੇ ਬਹੁਤ ਬਰੀਕ ਕਤਾਬਾਂ ਦਾ ਪੜਨਾ ਯਾ ਬਹੁਤ ਦੇਰ ਤੱਕ ਪੜਨਾ ਅਤੇ ਬਹੁਤ ਵਿਸ਼ਾ ਭੋਗ ਕਰਨਾ ਨਿਮਕ ਮਿਰਚ ਲਾਲ ਖਾਣੀ ਇਹ ਸਭ ਬਾਤਾਂ ਨੁਕਸਾਨ ਦੇਣ ਵਾਲੀਆਂ ਹਨ। ਸਵੇਰੇ ਅਤੇ ਸੰਧਿਆ ਵੇਲੇ ਬਾਗ ਦੀ ਸੈਰ ਕਰਨ ਯਾ ਹਰੀਆਂ ਚੀਜ਼ਾਂ ਦਾ ਦੇਖਣਾ ਅਤੇ ਸਲਗਮ ਪਕਾਕੇ ਖਾਣਾ ਏਹ ਸਭ ਨਜ਼ਰ ਨੂੰ ਵਧੋਂਦੇ ਹਨ ॥

ਕੰਨਾਂ ਦੀਆਂ ਬਿਮਾਰੀਆਂ

ਇਲਾਜ--ਜੇਕਰ ਕੰਨ ਵਿਚ ਸਖਤ ਦਰਦ ਹੋਵੇ ਤਾਂ

ਫਸਰ ਸਰੂ ਕਰਾਓ ॥

ਨੁਸਖਾ ਅੱਕ ਦਾ ਪੱਤਾ ਗਰਮ ਕਰਕੇ ਅਤੇ ਥੋੜਾ ਜਿਹਾ ਗਊ ਦਾ ਘਿਓ ਲਾਕੇ ਮਲਕੇ ਨਚੋੜੋ ਅਤੇ ਦੋ ਤਿੰਨ ਬੂੰਦਾਂ ਕੰਨ ਵਿਚ ਪਾਓ ਤਾਂ ਦਰਦ ਦੂਰ ਹੋਵੇ ॥

ਪੁਨਾ—ਖੋਤੇ ਯਾ ਘੋੜੇ ਦਾ ਤਾਜ਼ਾ ਲਿਡਾ ਕਿਸੇ ਟਲੀ ਵਿਚ ਪਾਕੇ ਨਚੋੜੋ ਅਤੇ ਦੋ ਤਿੰਨ ਬੂੰਦਾਂ ਕੰਨ ਵਿਚ ਪਾਓ ਤਾਂ ਪੀੜ ਹਟੇ ॥

ਨੁਸਖਾ—ਕੰਨ ਦੀ ਪੀੜ ਅਤੇ ਕੰਨ ਵਰਮ ਨੂੰ ਅਤੇ ਫਿਨਸੀ ਜੋ ਕੰਨ ਦੇ ਅੰਦਰ ਨਿਕਲ ਔਂਦੀ ਹੈ ਉਸਨੂੰ ਦੂਰ ਕਰਦਾ ਹੈ। ਪਾਨ ਦੇ ਪੱਤੇ ਦਾ ਪਾਣੀ ਮੂਲੀ ਦੇ ਪੱਤ੍ਰਾਂ ਦਾ ਪਾਣੀ ਮਕੋ ਦੇ ਪਤੇ ਦਾ ਪਣੀ ਨਿੰਮ ਦੇ ਪੱਤ੍ਰਾਂ ਦਾ ਪਾਣੀ ਰੀਂਢੇ ਦਾ ਪਾਣੀ ਸੁਖਦਰਸਣ ਦੇ ਪਤਿਆਂ ਦਾ ਪਾਣੀ ਸਿਰਕਾ ਬਕਰੀ ਦਾ ਦੁੱਧ ਹਰ ਤਿੰਨ ਤਿੰਨ ਮਾਸੇ ਰੋਗਨ ਬਦਾਮ ੩ ਮਾਸੇ ਤਿਲਾਂ ਦਾ ਤੇਲ ਦੋ ਤੋਲੇ ਰੋਗਨ ਗੁਲ ਦੋ ਤੋਲੇ ਸਭ ਨੂੰ ਕੱਠਾ ਕਰਕੇ ਪਕਾਓ॥ ਜਦ ਪਾਨੀ ਸੜ ਜਾਵੇ ਤਾਂ ਸਿਰਫ ਰੋਗਨ ਰੈਹ ਜਾਵੇ ਤਾਂ ਮਸਤਗੀ ਕੇਸਰ ਤਿੰਨ ਤਿੰਨ ਮਾਸੇ ਬਰੀਕ ਪੀਸ ਕੇ ਮਲਾਓ ਤੇ ਇਕ ਸ਼ੀਸ਼ੀ ਵਿਚ ਰਖ ਛਡੋ ਲੋੜ ਵੇਲੇ ਕੰਨ ਵਿਚ ਪਾਓ ॥

ਹੋਰ—ਜੇਕਰ ਕੰਨ ਦਾ ਦਰਦ ਕਿਸੇ ਕੀੜੇ ਵੜ ਜਾਣ

ਦਾ ਕਾਰਨ ਹੋਵੇ ਤਾਂ ਏਲੂਆ ਪਾਣੀ ਵਿਚ ਘੋਲ ਕੇ ਕੰਨ ਵਿਚ ਪਾਓ ਜੇਕਰ ਕੰਨ ਵਿਚ ਜ਼ਖਮ ਹੋਵੇ ਅਤੇ ਪੀਪ ਭੀ ਵਗਦੀ ਹੋਵੇ ਤਾਂ ਪਹਿਲੇ ਜ਼ਖਮ ਨੂੰ ਨਿਮ ਦੇ ਪਤਿਆਂ ਦੇ ਪਾਣੀ ਵਿਚ ਸ਼ਹਦ ਮਿਲਾਕੇ ਦੋ ਚਾਰ ਬੂੰਦਾਂ ਰੋਜ਼ ਕੰਨ ਵਿਚ ਪਾਇਆ ਕਰੋ। ਹੋਰ ਕਈ ਵਾਰ ਨਿਮ ਉਬਾਲੀ ਹੋਈ ਨਾਲ ਕੰਨ ਨੂੰ ਭਾਫ ਦਿਓ ਫੇਰ ਜਦੋਂ ਕੰਨ ਸਾਫ ਹੋਜਾਵੇ ਸਿੱਖ ਦੀ ਭਸਮ ਪੀਲੀ ਕੌਡੀ ਦੀ ਭਸਮ ਮੁਰਗੀ ਦੇ ਅੰਡੇਦੇ ਛਿਲਕੇ ਦੀ ਭਸਮ ਏਹਨਾਂ ਸਾਰੀਆਂ ਭਸਮਾਂ ਨੂੰ ਮਲਾਕੇ ਸ਼ੀਸ਼ੀ ਵਿਚ ਪਾ ਰਖੋ ਅਤੇ ਥੋੜੀ ਜੇਹੀ ਕੰਨ ਵਿਚ ਪਾਇਆ ਕਰੋ ॥

ਪੁਨਾ ਨੁਸਖਾ—ਅਨਾਰ ਦਾ ਛਿਲਕਾ ਆਦਮੀ ਦੇ ਪਸ਼ਾਬ ਵਿਚ ਪੀਸਕੇ ਕੰਨ ਵਿਚ ਪਾਓ ਤਾਂ ਪਾਕ ਜੋ ਕੰਨ ਵਿਚੋਂ ਔਂਦੀ ਹੋਵੇ ਉਸਨੂੰ ਦੂਰ ਕਰੇ ॥

ਪੁਨਾ ਨੁਸਖਾ—ਮਰਹਮ ਕੰਨ ਦੇ ਜਖਮ ਨੂੰ ਭਰਨ ਲਈ ਅਜਮੂਦਾ॥ ਸਿਰਕਾ ਸਹਿਤ ਦੋ ਦੋ ਤੋਲੇ ਮਲਾਕੇ ਉਬਾਲੋ। ਫਿਰ ਜ਼ੰਗਾਰ ਛੇ ਮਾਸੇ ਪੀਸ ਛਾਣਕੇ ਮਲਾਓ ਜ਼ਰੂਰਤ ਵੇਲੇ ਇਕ ਬਤੀ ਇਸ ਵਿਚ ਲਵੇੜਕੇ ਕੰਨ ਵਿਚ ਰਖੋ ॥

ਹੋਰ ਮਰਹਮ ਕੰਨ ਦੇ ਜ਼ਖਮ ਪੀਪ ਅਤੇ ਦਰਦ ਨੂੰ ਹਟਾਵੇ—ਅੰਜ਼ਰੂਤ ਸਫੈਦਾ, ਕਾਸ਼ਗਰੀ, ਜ਼ੰਗਾਰ ਮੋਮ ਰੋਗਨ

ਤਿਲਾਂ ਦਾ, ਮਰਹਮ ਬਣਾਕੇ ਰਖ ਛਡੋ ਅਤੇ ਇਕ ਬਤੀ ਤਰ ਕਰਕੇ ਰੋਜ਼ ਕੰਨ ਵਿਚ ਰਖੋ ॥

ਪੁਨ—ਜੇਕਰ ਦਰਦ ਕੰਨ ਦੀ ਬਹੁਤ ਸਖਤੀ ਨਾਲ ਹੋਵੇ ਤਾਂ ਅਫੀਮ, ਕੇਸਰ, ਮਾਸਾ ਮਾਸਾ, ਮੁਰਗੀ ਦੇ ਅੰਡੇ ਦੀ ਸੁਫੈਦੀ ਵਿਚ ਮਿਲਾਕੇ ਕੰਨ ਦੇ ਇਰਦ ਗਿਰਦ ਲੇਪ ਕਰੋ। ਜੇਕਰ ਕੰਨ ਵਿਚ ਭਾਰੀ ਪਨ ਮਲੂਮ ਹੋਵੇ ਤਾਂ ਮੁਮਿਆਈ ੪ ਰਤੀ, ਰੋਗਨ ਗੁਲ ੨ ਮਾਸੇ, ਮਲਾਕੇ ਕੋਸਾ ੨ ਕੰਨ ਵਿਚ ਪਾਓ ॥

## (ਅਮਰਾਜ਼ ਨਾਕ)

ਅਤਾਸ ਯਾਨੇ ਬੇਫੈਦਾ ਅਤੇ ਬਹੁਤ ਛਿਕਾਂ ਔਣ—ਇਲਾਜ ਰੋਗਨ ਗੁਲ ਕੰਨ ਅਤੇ ਨੱਕ ਵਿਚ ਟਪਕਾਉਣ। ਬਹੁਤ ਛਿਕਾਂ ਔਣ ਨੂੰ ਰੋਕਦਾ ਹੈ ਅਤੇ ਗਰਮ ਗਰਮ ਹਰੀਰਾ ਪੀਣਾ ਬਹੁਤ ਫੈਦਾ ਮੰਦ ਹੈ ਅਤੇ ਕੋਸਾ ਪਾਣੀ ਸਿਰ ਤੇ ਪੌਣਾ, ਪਾਣ ਦੀ ਜੜ ਪੀਸਕੇ ਪੋਟਲੀ ਵਿਚ ਬੰਨਕੇ ਬਾਰ ਬਾਰ ਸੁੰਗਣਾ ਅਤੇ ਕਿਸੇ ਕੰਮ ਵਿਚ ਲਗਣਾ ਅਤੇ ਅਫੀਮ ਦਾ ਸੁੰਘਣਾ ਅਤੇ ਅੱਖਾਂ ਤੇ ਕੰਨਾਂ ਦਾ ਮਲਨਾ ਅਤੇ ਛੋਟੀ ਦੋ ਉਂਗਲੀਆਂ ਦੇ ਦਰਮਿਆਨ ਦੀ ਜਗਾ ਨੂੰ ਮਲਨਾ ਇਹ ਸਭ ਬਾਤਾਂ ਬੇਫੈਦਾ ਛਿਕਾਂ ਔਂਦੀਆਂ ਨੂੰ ਹਟਾ ਦਿੰਦੀਆਂ ਹਨ ॥

ਪੁਨਾ ਨੁਸਖਾ—ਮੁਲੱਠੀ ਰੇਵੰਦ ਚੀਨੀ ਹਰ ਇਕ

ਤੋਲਾ ੨ ਬਰੀਕ ਪੀਸਕੇ ਉਸ ਪਾਣੀ ਵਿਚ ਕਿ ਜਿਸ ਵਿਚ ਪੋਸਤ ਦਾ ਡੋਡਾ ਪਾਓ ਭਰ ਉਬਾਲਕੇ ਮੱਲ ਛਾਣਕੇ ਸਾਫ ਕਰ ਲਿਆ ਹੋਵੇ। ਏਸ ਪਾਣੀ ਵਿਚ ਉਪਰ ਲਿਖੀ ਪੀਸੀ ਹੋਈ ਦਵਾਈ ਨੂੰ ਖੂਬ ਪੀਸੋ ਕਿ ਸਾਰਾ ਪਾਣੀ ਸੁੱਕ ਜਾਵੇ ਤੇ ਚਣੇ ਦੇ ਬਰਾਬਰ ਗੋਲੀਆਂ ਬਣਾ ਲਵੋ। ਛਾਵੇਂ ਸੁਕਾਕੇ ਸ਼ੀਸ਼ੀ ਵਿਚ ਪਾ ਰਖੋ, ਰੋਜ਼ ਚਾਰ ਪੰਜ ਗੋਲੀਆਂ ਖਾਓ। ਇਕ ਹਫਤਾ ਖਾਨ ਨਾਲ ਛਿਕਾਂ ਨਹੀਂ ਆਉਣਗੀਆਂ॥

ਫੈਦਾ—ਜਾਲੀਨੂਸ ਹਕੀਮ ਕੈਂਹਦਾ ਹੈ ਕਿ ਬਚਿਆਂ ਨੂੰ ਬਹੁਤ ਛਿਕਾਂ ਆਇਆ ਕਰਦੀਆਂ ਹਨ, ਓਹਨਾਂ ਦੀ ਗਰਦਨ ਤੇ ਫੋਕੀਆਂ ਖਿਚਵੌਣ ਨਾਲ ਛਿੱਕਾਂ ਰੁਕ ਜਾਂਦੀਆਂ ਹਨ॥

## ਰੁਆਫ

ਰੁਆਫ ਨਕਸੀਰ ਦੇ ਜਾਰੀ ਹੋਣ ਨੂੰ ਕੈਂਹਦੇ ਹਨ। ਸਖਤ ਬੁਖਾਰਾਂ ਵਿਚ ਜਦ ਨਕਸੀਰ ਫੁਟੇ ਅਤੇ ਚਿੱਤ ਨੂੰ ਕੁਝ ਚੈਨ ਮਲੂਮ ਦੇਵੇ ਤਾਂ ਜਾਣੀਏ ਕਿ ਤਪ ਹੁਣ ਨਹੀਂ ਚੜ੍ਹੇਗਾ। ਹਾਂ ਜਿਨਾਂ ਨੂੰ ਬਾਰ ਬਾਰ ਬੇਫੈਦਾ ਨਕਸੀਰ ਔਂਦੀ ਹੋਵੇ॥

ਇਲਾਜ—ਮਗਜ ਕੱਦੂ ਮਗਜ ਤਰਬੂਜ ਕਾਹੂ ਨੌ ਨੌ ਮਾਸੇ ਘੋਟਕੇ ਸ਼ਰਬਤ ਹੱਬਉਲਆਸ ੩ ਤੋਲੇ ਮਲਾਕੇ

ਪੀਓ ॥

ਪੁਨਾ--ਬੀਦਾਨਾ ਕਾਹਜਬਾਨ ਗੁਲਫਾ ਤਿੰਨ ਤਿੰਨ ਮਾਸੇ ਉਨਾਬ ਪੰਜ ਦਾਣੇ ਸਿਟਫ਼ ਕੁਲਫਾ ਘੋਟ ਲੈਣਾ ਤੇ ਸਾਰੀ ਚੀਜਾਂ ਦਾ ਲਵਾਬ ਕੱਢ ਲੈਣਾ ਫੇਰ ਕੱਠਾ ਕਰਕੇ ਮਿਸ਼ਰੀ ਪਾਕੇ ਪੀ ਲੈਣਾ ॥

ਪੁਨਾ—ਔਲੇ ੩ ਤੋਲੇ ਪਾਣੀ ਅਧ ਸੇਰ ਵਿਚ ਭਿਉਂ ਛਡਣੇ ਫੇਰ ਮਲ ਛਾਣਕੇ ਖੰਡ ਮਲਾਕੇ ਪੀਓ ਅਤੇ ਫੋਕਟ ਨੂੰ ਸਿਰਤੇ ਰਖੋ ਝਟ ਨਕਸੀਰ ਬੰਦ ਹੋਵੇ ॥

ਪੁਨਾ—ਕਾਫੂਰ ੧ ਮਾਸਾ ਸਿਰਕਾ ੧ ਤੋਲਾ ਵਿਚ ਉਬਾਲ ਕੇ ਨੱਕ ਵਿਚ ਪਾਓ ਯਾ ਕਾਫੂਰ ਨੂੰ ਗਧੇ ਦੀ ਲਿੱਦ ਦੇ ਪਾਣੀ ਵਿਚ ਘੋਲਕੇ ਨੱਕ ਵਿਚ ਪਾਓ ਤਾਂ ਨਕਸੀਰ ਬੰਦ ਹੋਵੇ ॥

ਪੁਨਾ—ਬਨਾਤ ਦਾ ਟੁਕੜਾ ਜਲਾਕੇ ਉਸਦੀ ਰਾਖ ਦੀ ਨਸਵਾਰ ਲੈਣਾ ਜਾਂ ਕਾਗਜ ਸਾੜਕੇ ਉਸਦੀ ਰਾਖਦੀ ਨਸਵਾਰ ਲੈਣਾ ਨਕਸੀਰ ਨੂੰ ਬੰਦ ਕਰਦਾ ਹੈ ॥

ਪੁਨਾ ਨੁਸਖਾ—ਸੰਦਲ ਸੁਫੈਦ ਛੇ ਮਾਸੇ ਜੌਂਵਾਂ ਦਾ ਆਟਾ ੬ ਮਾਸੇ, ਅਫੀਮ, ਕਾਫੂਰ, ਗਿਲਇਰਮਨੀ, ਨਸ਼ਾਸਤਾ ਹਰ ਇਕ ਮਾਸਾ ਮਾਸਾ ਗਾਚਨੀ ਚੁਲੇ ਦੀ ਮਿਟੀ ਤਿੰਨ ੨ ਮਾਸੇ ਗੁਲਾਬ ਵਿਚ ਘਸਾਕੇ ਮੱਥੇ ਤੇ ਲੇਪ ਕਰੋ ॥

ਪੁਨਾ—ਗਾਚਣੀ ਮੌਲਾ ਗੇਰੂ ਛੇ ਛੇ ਮਾਸੇ ਕਾਫ਼ੂਰ ੧ ਮਾਸਾ ਸਬਜ ਧਨੀਏ ਦੇ ਪਾਣੀ ਜਾਂ ਸਬਜ ਕਦੂ ਦੇ ਪਾਣੀ ਵਿਚ ਘੋਟਕੇ ਮੱਥੇ ਤੇ ਲੇਪ ਕਰੇ ਤੇ ਨਕਸੀਰ ਬੰਦ ਹੋਵੇ ॥

ਹਸ਼ਮ—ਯਾਨੇ ਨਕ ਦੇ ਸੁੰਘਣ ਦੀ ਤਾਕਤ ਜਾਂਦੀ ਰਹੇ ਕਿਸੇ ਚੀਜ ਦੀ ਖੁਸ਼ਬੂ ਯਾ ਬਦਬੂ ਨੱਕ ਵਿਚ ਨਾ ਜਾਵੇ॥

ਇਲਾਜ—ਕਾਲੀ ਮਿਰਚ ਕਲੌਂਜੀ ਨਕਛਿਕਣੀ ਕਸਤੂਰੀ ਹਰ ਇਕ ਮਾਸਾ ਮਾਸਾ ਪੀਸ ਕੇ ਨਸਵਾਰ ਲਵੇ ॥

ਬਵਾਸੀਰ ਅਨਫ ਯਾਨੇ ਨੱਕ ਦੀ ਬਵਾਸੀਰ

ਜਿਸ ਨੂੰ ਨਖੂਨ ਬੀ ਕੈਹਿੰਦੇ ਹਨ

ਇਲਾਜ—ਜੋਕਾਂ ਲਵੌਣਾ ਲਾਭ ਦਾਇਕ ਹੈ ॥

ਨੁਸਖਾ ਮਰਹਮ ਜੰਗਾਟ—ਜੰਗਾਰ ਨੁਸ਼ਾਦਰ ਹਰ ਇਕ ਚਾਰ ਰਤੀ ਖਟੇ ਅਨਾਰ ਦੇ ਪਾਣੀ ਵਿਚ ਘਸਾਕੇ ਇਕ ਬਤੀ ਬਣਾ ਕੇ ਨੱਕ ਵਿਚ ਰਖੇ ਜਦ ਜਖਮ ਖੁਸ਼ਕ ਹੋਜਾਵੇ ਤਾਂ ਚਰਬੀ ਮੁਰਗੇ ਦੀ ਮੋਮ ਮਾਸ਼ਾ ਮਾਸਾ ਰੋਗਨ ਗੁਲ ਰੋਗਨ ਬਦਾਮ ਰੋਗਨ ਬਨਫਸ਼ਾਂ ਹਰ ਇਕ ਨੌਂ ਮਾਸੇ ਚਰਵੀ ਅਤੇ ਮੋਮ ਨੂੰ ਰੋਗਨ ਵਿਚ ਪਿਘਲਾਕੇ ਅਤੇ ਇਕ ਬਤੀ ਇਸ ਵਿਚ ਲਬੇੜ ਕੇ ਨਕ ਵਿਚ ਰਖੇ ਜੇਕਰ ਜਖਮ ਤਰ ਹੋਵੇ ਤਾਂ ਮੁਰਦਾਸੰਗ ਸੁਫੈਦਾ ਕਾਸ਼ਗਰੀ ਹਰ ਇਕ ਮਾਸਾ ਮਾਸਾ ਉਪਰ ਵਾਲੀ ਦਵਾ ਵਿਚ ਮਲਾਕੇ

ਫੇਰ ਬੱਤੀ ਬਣਾਕੇ ਨੱਕ ਵਿਚ ਰਖੋ ਜਲਦੀ ਜਖਮ ਭਰ ਜਾਵੇ ਜੇਕਰ ਜਖੰਮ ਬਹੁਤ ਪੁਰਾਣਾ ਹੋਵੇ ਤਾਂ ਸਿਰਕਾ ਸ਼ਹਿਦ ਮਲਾਕੇ ਉਸ ਵਿਚ ਇਕ ਬੱਤੀ ਲਬੇੜ ਕੇ ਨੱਕ ਵਿਚ ਰਖੋ ॥

ਪੁਨਾ—ਚਰਬੀ ਮੁਰਗ ਚਰਬੀ ਬੱਤਖ ਮਾਜੂ ਕੇਸਰ ਹਰ ਇਕ ੬ ਮਾਸੇ ਦਵਾਈਆਂ ਬਰੀਕ ਪੀਸਕੇ ਰੋਗਨੇ ਗੁਲ ਵਿਚ ਚਰਬੀਆਂ ਨੂੰ ਪਿਗਲਾਕੇ ਫੇਰ ਪੀਸੀ ਹੋਈ ਦਵਾਈ ਮਲਾਕੇ ਮਰਹਮ ਬਣਾਓ ਪਹਿਲੇ ਨੱਕ ਦੇ ਜਖਮ ਨੂੰ ਸਾਬਣ ਨਾਲ ਧੋ ਲਵੇ ਫੇਰ ਮਰਹਮ ਲਗਾਓ ॥

ਬਦਬੂ ਨਕ—ਰਾਈ ਨੂੰ ਪਾਣੀ ਵਿਚ ਉਬਾਲਕੇ ਸਿਕੰਜਬੀ ਪਾਕੇ ਗਿਰਾਰੇ ਕਰੋ। ਊਠ ਦਾ ਪਸ਼ਾਬ ਨੱਕ ਵਿਚ ਸੁੜਕੋ ॥

ਪੁਨਾ—ਫਟਕੜੀ ਕਸਤੂਰੀ ਲੌਂਗ ਹਰ ਇਕ ਮਾਸਾ ਬਰੀਕ ਪੀਸਕੇ ਨਸਵਾਰ ਲਵੇ ਤਾਂ ਅਰਾਮ ਹੋਵੇ ॥

ਫੈਦਾ—ਜਿਸ ਆਦਮੀ ਨੂੰ ਚੰਗੀ ਖ਼ੁਸ਼ਬੂ ਤਾਂ ਔਂਦੀ ਹੋਵੇ ਅਤੇ ਬੁਰੀ ਨਾ ਔਂਦੀ ਹੋਵੇ ਤਾਂ ਕਸਤੂਰੀ ਦੀ ਨਸਵਾਰ ਦਿਓ ਅਤੇ ਜਿਸ ਆਦਮੀ ਨੂੰ ਬੁਰੀ ਬੋ ਔਂਦੀ ਹੋਵੇ ਅਤੇ ਚੰਗੀ ਨੂੰ ਦਰਿਆਫਤ ਨਾ ਕਰ ਸਕੇ ਤਾਂ ਜੁੰਦ ਬੇਦਸਤਰ ਦੀ ਨਸਵਾਰ ਲਵੇ ॥

## ਅਮਰਾਜ਼ ਦਹਾਨ

ਕੁਲਾਹ—ਮੂੰਹ ਦੇ ਪੱਕ ਜਾਣ ਅਬਵਾ ਮੂੰਹ ਆਜਾਣ ਨੂੰ ਕੁਲਾਹ ਕੈਂਹਦੇ ਹਨ ਜੇਕਰ ਗਰਮੀ ਨਾਲ ਹੋਵੇ ਉਨਾਬ ੫ ਦਾਣੇ ਕਾਹਜ਼ਬਾਨ ਮਕੋ ਖੁਸ਼ਕ ਹਰ ਇਕ ਚਾਰ ਮਾਸੇ ਬੀਹਦਾਣਾ ੩ ਮਾਸੇ ਮਗਜ਼ ਕਦੂ ੩ ਮਾਸੇ ਪਿਤ ਪਾਪੜਾ ੩ ਮਾਸੇ ਪਾਣੀ ਵਿਚ ਉਬਾਲ ਕੇ ਮਲ ਛਾਣ ਕੇ ਸ਼ਰਬਤ ਨੀਲੋਫਰ ਪਾਕੇ ਪੀਓ।

ਪੁਨਾ— ਸੰਦਲ ਸੁਫੈਦ ਗੁਲਾਬ ਵਿਚ ਘਿਸਾ ਕੇ ਜ਼ਬਾਨ ਤੇ ਮਲੋ॥

ਨੁਸਖਾ—ਕੱਥਾ ਕਬਾਬਚੀਨੀ ਤਬਾਸ਼ੀਰ ਗੁਲ ਸੁਰਖ ਮੈਂਹਦੀ ਦਾਨਾ ਅਲੈਚੀ ਛੋਟੀ ਜੀਰਾ ਸੁਫੈਦ ਸਭ ਬਰਾਬਰ ਲੈਕੇ ਪੀਸ ਛਾਨਕੇ ਜਬਾਨ ਤੇ ਛਿੜਕੋ॥

ਪੁਨਾ—ਬਚਿਆਂ ਦਾ ਮੂੰਹ ਔਣਾ ਜੇ ਬਲਗਮੀ ਹੋਵੇ ਅਤੇ ਛਾਲੇ ਦਾ ਰੰਗ ਸੁਫੈਦ ਹੋਵੇ ਤਾਂ ਕੱਥਾ ਸ਼ੋਰਾ ਕਲਮੀ ਛੇ ਛੇ ਮਾਸੇ ਨੀਲਾ ਥੋਥਾ ਭੁੰਨਕੇ ਤਿੰਨ ਮਾਸੇ ਕੁਟ ਛਾਣਕੇ ਚਾਵਲ ਦੇ ਬਰਾਬਰ ਮੂੰਹ ਵਿਚ ਛਿੜਕੋ ਦਿਨ ਵਿਚ ਤਿੰਨ ਵਾਰ।

## ਸੀਲਾਨ ਲੁਆਬਾ ਯਾਨੇ ਮੂੰਹ ਤੋਂ ਪਾਣੀ ਔਣਾ

ਜੇਕਰ ਗਰਮੀ ਦਾ ਸਬਬ ਹੋਵੇ ਤਾਂ ਖਾਲੀ ਪੇਟ ਵਿਚ ਮੂੰਹ ਵਿਚੋਂ ਪਾਣੀ ਜ਼ਿਆਦਾ ਔਂਦਾ ਹੈ॥

ਇਲਾਜ--ਸ਼ਰਬਤ ਅਨਾਰ ਅਤੇ ਸਕੰਜਬੀ ਪੀਆ ਕਰੋ। ਜੇਕਰ ਕੀੜੇ ਦੇ ਸਬਬ ਸੇ ਹੋਵੇ ਤਾਂ ਕੀੜੇ ਮਾਰਨ ਵਾਲੀ ਦਵਾ ਵਰਤੋ॥

ਨੁਸਖਾ—ਮੰਜਨ ਕਿ ਦੰਦਾਂ ਦੇ ਦਰਦ ਨੂੰ ਖੋਂਦਾ ਹੈ ਅਤੇ ਗੰਦੇ ਗੋਸ਼ਤ ਨੂੰ ਪਾਕ ਕਰਕੇ ਦੰਦਾਂ ਨੂੰ ਮਜ਼ਬੂਤ ਕਰਨ ਵਿਚ ਬੜਾ ਅਜਮੂਦਾ ਹੈ। ਨਾਗਰਮੋਥਾਂ ਦਾਰਚੀਨੀ ਹਰੜ ਦਾ ਛਿਲਕਾ ਤੋਲਾ ਤੋਲਾ ਤਜ ਦੋ ਤੋਲੇ ਫਟਕੜੀ ਖਿਲ ਕੀਤੀ ਹੋਈ ਨੌਂ ਮਾਸੇ ਅਕਰਕਰਾ ਦੋ ਤੋਲੇ ਨੁਸਾਦਰ ਮਘਾਂ ਕਸਤੂਰੀ ਕੇਸਰ ਹਰ ਇਕ ਤਿੰਨ ੨ ਮਾਸੇ ਪੋਸਤ ਸਮਾਕ ਅਰਥਾਤ ਸਮਾਕ ਨੂੰ ਥਾਲੀ ਵਿਚ ਪਾਕੇ ਹੱਥਾਂ ਨਾਲ ਮਲੋ ਦਾਨਿਆਂ ਨੂੰ ਸੁਟ ਪਾਓ ਛੋਕਟ ਦਾ ਵਜਨ ਕਰਕੇ ਦਵਾਈ ਵਿਚ ਪਾਓ। ਮਾਈਂ ਛੋਟੀ ਲੈਚੀ ਦੇ ਦਾਣੇ, ਗੁਲਨਾਰ, ਤੋਲਾ ਤੋਲਾ, ਨਰਕਚੂਰ, ਨਮਕ ਲਾਹੌਰੀ ਹਰ ਇਕ ਚਾਰ ਚਾਰ ਤੋਲੇ ਕੁਟ ਛਾਣ ਕੇ ਮੰਜਨ ਬਨਾ ਰਖੋ ਹਰ ਰੋਜ ਦੰਦਾਂ ਤੇ ਮਲਿਆ ਕਰੋ॥

ਪੁਨਾ ਨੁਸਖਾ ਮੰਜਨ—ਮਾਈਂ, ਸੁੰਡ, ਸਮੁੰਦਰਝਗ, ਮਗਾਂ; ਦਾਣਾ ਛੋਟੀ ਇਲਾਇਚੀ ਹਰ ਇਕ ਸਤ ਸਤ ਮਾਸੇ ਨਿਮਕ ਭੁੰਨਕੇ ੩ ਤੋਲੇ, ਜੌਂ ਜਲੇ ਹੋਏ ੨ ਤੋਲੇ ਕੁਟ ਛਾਣ ਕੇ ਮੰਜਨ ਬਣਾਓ॥ ਬਾਜੇ ਹਕੀਮ ਏਸੇ ਨੁਸਖੇ

ਵਿਚ ਊਦ ਜਲਾਕੇ ੨ ਤੋਲੇ, ਕਸਤੂਰੀ ਛੇ ਮਾਸੇ ਜਿਆ-ਦਾ ਕਰ ਦਿੰਦੇ ਹਨ ਕੈਂਹਦੇ ਹਨ ਕਿ ਸਾਰੀਆਂ ਦੰਦਾਂ ਦੀਆਂ ਬਿਮਾਰੀਆਂ ਨੂੰ ਜੜ੍ਹ ਤੋਂ ਉਖੇੜ ਦਿੰਦਾ ਹੈ ਅਤੇ ਖੁਸ਼ ਜ਼ਾਇ-ਕਾ ਹੈ ॥

ਪੁਨਾ—ਦੰਦਾਂ ਦੀ ਪੀੜ ਜੇਕਰ ਹੋਵੇ ਤਾਂ ਨਸ਼ਾਦਰ ਜਵਾਰ ਦੇ ਦਾਣੇ ਦੇ ਬਰਾਬਰ ਰੂੰ ਵਿਚ ਲਪੇਟ ਕੇ ਦੰਦਾਂ ਦੇ ਹੇਠਾਂ ਰਖੋ ਤੇ ਮੂੰਹ ਨੀਚਾ ਕਰ ਦਿਓ, ਪਾਣੀ ਨਿਕਲਨ ਦਿਓ ਝਟ ਦਰਦ ਜਾਂਦੀ ਰਹੇਗੀ ॥

ਨੁਸਖਾ—ਸਪਾਰੀ ਸਾੜਕੇ, ਕੱਥਾ, ਮਘਾਂ, ਸਭ ਬਰਾਬਰ, ਨੀਲਾ ਥੋਥਾ ਚੌਥਾ ਹਿਸਾ ਜਿਲਾਕੇ ਸਭ ਨੂੰ ਕੁਟ ਛਾਣ ਕੇ ਰਖ ਛਡੋ ਰੋਜ ਥੋੜਾ ਜਿਹਾ ਦੰਦਾਂ ਤੇ ਮਲਕੇ ਮੂੰਹ ਨੀਵਾਂ ਕਰਕੇ ਪਾਣੀ ਨਿਕਲਨ ਦਿਓ ਫੇਰ ਕੋਸੇ ਪਾਣੀ ਨਾਲ ਕੁਰਲੀਆਂ ਕਰੋ ਸਭ ਕਿਸਮ ਦੇ ਦਰਦਾਂ ਨੂੰ ਹਟੌਂਦਾ ਹੈ। ਜੇਕਰ ਦੰਦਾਂ ਵਿਚ ਕੀੜੇ ਦੇ ਸਬਬ ਦਰਦ ਹੋਵੇ ਤਾਂ ਕਮੀਲਾ ਬਰੀਕ ਕਰਕੇ ਪੀਸਕੇ ਖੂਬ ਦੰਦਾਂ ਤੇ ਮਲੋ ਅਤੇ ਮੂੰਹ ਨੀਵਾਂ ਕਰਕੇ ਲਵਾਬ ਲਿਕਲਨ ਦਿਓ ਫੌਰਨ ਆਰਾਮ ਆਵੇ ॥

ਹੋਰ ਨੁਸਖਾ—ਮਲੀਣ ਪਾਣੀ ਵਿਚ ਘਸਾਕੇਯਾ ਧਤੂਰੇ ਦੇ ਪਤਿਆਂ ਦਾ ਪਾਣੀ ਜਿਸ ਪਾਸੇ ਦੰਦਾਂ ਵਿਚ ਦਰਦ ਹੋਵੇ ਉਸਦੇ ਦੂਸਰੇ ਪਾਸੇ ਦੇ ਕੰਨ ਵਿਚ ਪਾਓ ਝੱਟ

ਕੀੜੇ ਮਰ ਜਾਣ ਅਤੇ ਦਰਦ ਨੂੰ ਅਰਾਮ ਹੋਵੇ ॥

ਇਸਤਰ.ਖਾਏ ਲੁਹਾਤ ਅਕਸਰ ਬਚਿਆਂ ਨੂੰ ਜ਼ਿਆਦਾ ਹੁੰਦਾ ਹੈ ਅਰਥਾਤ ਮੂੰਹ ਤੋਂ ਕਾਂ ਗਿਰ ਜਾਣਾ ਮਾਜੂਮਿੱਟੀ ਸਿਰਕੇ ਵਿਚ ਪੀਸਕੇ ਸਿਰਤੇ ਲੇਪ ਕਰੋ ਅਤੇ ਚੁਲੇ ਦੀ ਕਾਲੀ ਮਿਰਚ ਪੀਸਕੇ ਉਂਗਲੀ ਲਬੇੜਕੇ ਮੂੰਹ ਵਿਚ ਪਾਕੇ ਕੋਂਉਂ ਨੂੰ ਉਪਰ ਚੁਕੋ ॥

ਹੋਰ ਸਿਰਕਾ ਗਾਚਨੀ ਪੀਸਕੇ ਸਿਰਤੇ ਲੇਪ ਕਰੋ ॥

ਨੁਸਖਾ—ਗੁਲਨਾਰ ਅਨਾਰ ਦਾ ਛਿਲਕਾ ਤਬਾਸ਼ੀਰ ਮਾਜੂ ਅਕਾਕੀਆ ਕੁਟ ਛਾਣਕੇ ਨਿੰਮਦਾ ਨਰਮ ਤੀਲਾ ਲੈਕੇ ਉਸ ਉਤੇ ਦਵਾਈ ਲਾਕੇ ਕਾਉਂ ਨੂੰ ਉਪਰ ਉਠਾਓ ॥

ਹੋਰ ਨੁਸਖਾ—ਮਹਾਂ ਦਾ ਆਟਾ ੧ ਤੋਲਾ ਗਿਲਅ-ਰਮਨੀ ਗੋਂਦ ਕਿਕਰ ਮਾਜੂ ਗਾਚਣੀ ਅਨਾਰ ਦਾ ਛਿਲਕਾ ਹਰ ਇਕ ਛੇ ਛੇ ਮਾਸੇ ਕੁਟ ਛਾਣਕੇ ਅੰਡੇ ਦੀ ਸਫੈਦੀ ਵਿਚ ਮਲਾਕੇ ਸਿਰ ਤੇ ਰਖੋ ॥

ਜ਼ਖਮ ਕਾਮ ਅਰਥਾਤ ਤਾਲੂ ਵਿਚ ਆਤਸ਼ਕ ਦੇ ਸਬੱਬ ਜਖਮ ਹੋ ਜਾਂਦਾ ਹੈ। (ਕੱਚੇ ਹਕੀਮ ਜੋ ਆਤਸ਼ਕ ਵਾਲੇ ਨੂੰ ਕਚੀਆਂ ਧਾਤਾਂ ਖੁਲਾ ਦਿੰਦੇ ਹਨ ਤਾਂ ਮੂੰਹ ਆ ਜਾਂਦਾ ਹੈ ਅਤੇ ਤਾਲੂ ਵਿਚ ਜ਼ਖਮ ਹੋ ਜਾਂਦਾ ਹੈ)॥

ਨੁਸਖਾ–ਸੇਲਖੜੀ, ਦਮਉਲਅਖਵੈਣ, ਗਿਲਅ-
ਰਮਨੀ ਸਰਦਚੀਨੀ, ਮੋਚਰਸ, ਰਾਲ, ਅੰਨਜ਼ਰੂਤ, ਸੁੰਦ-
ਰਸ, ਰਸੌਂਤ, ਮਾਜੂ, ਮੁਸ਼ਮਕੀ ਸਭ ਮਾਸਾ ਮਾਸਾ ਲੈਕੇ
ਬਰੀਕ ਪੀਸਕੇ ਮੋਮ ਇਕ ਤੋਲਾ ਪਿਘਲਾ ਕੇ ਸਾਰੀਆਂ
ਦਵਾਈਆਂ ਮਲਾਵੇ ਅਤੇ ਤਾਲੂ ਦੇ ਜ਼ਖਮ ਤੇ ਲਾਓ ॥

ਵਰਮ ਗੁਲੂ–ਇਸਨੂੰ ਘੀਗਾ ਬੀ ਕੈਂਹਦੇ ਹਨ ਅਤੇ
ਗਿਲੜ ਬੀ ਆਖਦੇ ਹਨ। ਬਾਰਾਸਿੰਘਾ ਘਸ਼ਾ ਕੇ ਹਿੰਗ,
ਕਾਲੇ ਸੱਪ ਦੀ ਕੁੰਜ ਹਰ ਇਕ ਛੇ ਮਾਸੇ ਸਭ ਨੂੰ ਪੀਸ
ਕੇ ਇਕ ਸਿੱਕੇ ਦਾ ਟੁਕੜਾ ਜਿਤਨਾ ਗਿਲੜ ਤੇ ਆਜਾਵੇ
ਉਸਤੇ ਦਵਾਈ ਰਖਕੇ ਗਲ ਉਤੇ ਬੰਨੋ ਆਰਾਮ ਹੋਵੇ ॥

ਜੇਕਰ ਕਿਸੇ ਨੇ ਸੂਈ ਨਿਗਲ ਲਈ ਹੋਵੇ ਤਾਂ ਚਮਕ
ਪਥਰ ਪਾਣੀ ਵਿਚ ਘਸਾਕੇ ਪਲਾਓ ਪਿਛੋਂ ਦਸਤ ਲਾਉਣ
ਵਾਲੀ ਦਵਾਈ ਪਲਾਓ ਤਾਂ ਸੂਈ ਚਮਕ ਪਥਰ ਦੇ ਨਾਲ
ਦਸਤਾਂ ਵਿਚ ਨਿਕਲ ਜਾਵੇਗੀ ॥

ਪੁਨਾ–ਜੇ ਕੋਈ ਚੀਜ ਹਲਕ ਵਿਚ ਰੈਹ ਗਈ ਹੋਵੇ
ਅਤੇ ਤਕਲੀਫ ਦੇਵੇ ਤਾਂ ਗਰਦਨ ਉਤੇ ਮੁਕੀਆਂ ਮਾਰੋ
ਅਤੇ ਘੁਟ ਘੁਟ ਕਰਕੇ ਪਾਣੀ ਪਿਲਾਓ। ਜੇਕਰ ਹਲਕ
ਵਿਚ ਕੰਢਾ ਅੜ ਗਿਆ ਹੋਵੇ ਤਾਂ ਮਾਸ ਦਾ ਟੁਕੜਾ ਧਾਗੇ
ਨਾਲ ਬੰਨ ਕੇ ਨਿਗਲ ਲਵੋ ਜਦ ਕੰਡਾ ਅੰਦਰ ਚਲਾ ਜਾਵੇ
ਤਾਂ ਉਸ ਮਾਸ ਦੇ ਟੁਕੜੇ ਨੂੰ ਧਾਗਾ ਖਿਚ ਕੇ ਬਾਹਰ ਕਢ

ਲਵੇ। ਜੇਕਰ ਹਲਕ ਵਿਚ ਜੋਕ ਚੰਬੜ ਗਈ ਹੋਵੇ ਅਤੇ ਨਜ਼ਰ ਔਂਦੀ ਹੋਵੇ ਤਾਂ ਮੋਚਨੇ ਨਾਲ ਫੜ ਕੇ ਬਾਹਰ ਕੱਢ ਲਵੇ, ਜੇਕਰ ਨਜ਼ਰ ਨਾਂ ਔਂਦੀ ਹੋਵੇ ਤਾਂ ਤਾਜ਼ੇ ਲਸਣ ਦਾ ਪਾਣੀ ੫ ਤੋਲੇ, ਸਿਰਕਾ ੫ ਤੋਲੇ, ਲੂਣ ੨ ਤੋਲੇ, ਹਿੰਗ ੨ ਮਾਸੇ, ਪੀਸ ਕੇ ਸਭ ਔਖਧੀਆਂ ਕਠੀਆਂ ਕਰਕੇ ਗਰਾਰੇ ਕਰੇ ॥

ਹੋਰ ਨੁਸਖਾ—ਛਪੜ ਦੀ ਥੋੜੀ ਜਿਨੀ ਮਿੱਟੀ ਪੋਟਲੀ ਵਿਚ ਬੰਨ ਕੇ ਮੂੰਹ ਵਿਚ ਰਖੇ ਤਾਂ ਜੋਕ ਉਸ ਮਿਟੀ ਦੇ ਖਾਣ ਨੂੰ ਹਲਕ ਵਿਚੋਂ ਬਾਹਰ ਦੀ ਤਰਫ ਨੂੰ ਸਿਰਕੂਗੀ ਤਾਂ ਪੋਟਲੀ ਬਾਹਰ ਕਢਕੇ ਮੋਚਨੇ ਆਦਕ ਸੇ ਜੋਕ ਨੂੰ ਬਾਹਰ ਖਿਚ ਲਵੇ, ਪ੍ਰੰਤੂ ਅਜੇਹਾ ਕਰਨਾ ਚਾਹੀਏ ਕਿ ਮੋਚਨੇ ਨਾਲ ਥੋੜੀ ਦੇਰ ਉਸਨੂੰ ਘੁਟ ਰਖੇ ਤਾਂ ਕਿ ਜੋਕ ਦੀ ਕੁਵਤ ਘਟ ਜਾਵੇ, ਫੇਰ ਹੌਲੀ ਹੌਲੀ ਬਾਹਰ ਖਿਚੇ ਤਾਂ ਕਿ ਕਿਸੇ ਤਰਾਂ ਦਾ ਹੋਰ ਕੋਈ ਖਤਰਾ ਨਾ ਹੋਜਾਵੇ ॥

ਖੁਨਾਕ—ਇਹ ਬੁਰੀ ਸਖਤ ਬਿਮਾਰੀ ਹੈ, ਗਲਾ ਸੁਜ ਜਾਂਦਾ ਹੈ ਅਤੇ ਕੁਝ ਲੰਘਾਇਆ ਨਹੀਂ ਜਾਂਦਾ ਜੇਕਰ ਇਹ ਬਿਮਾਰੀ ਜ਼ੋਰ ਪਾਜਾਵੇ ਤਾਂ ਸਾਹ ਰੁਕ ਜਾਂਦਾ ਹੈ। ਅਕਸਰ ਇਹ ਰੋਗ ਗਰਮੀ ਕਰਕੇ ਹੁੰਦਾ ਹੈ ॥

ਇਲਾਜ—ਇਕ ਸਤ ਬਰਧ ਦੇ ਬਚੇ ਨੂੰ ਖੁਨਾਕ ਹੋਇਆ ਉਸਤਾਦ ਸਾਹਿਬ ਨੇ ਹੁਕਮ ਦਿਤਾ ਕਿ ਉਨਾਬ

੩ ਦਾਣੇ, ਮਕੋ ਦੀਆਂ ਡੋਡੀਆਂ, ਕਾਹਜ਼ੁਬਾਨ ੩੩ ਮਾਸ਼ੇ ਮਕੋ ਦੇ ਅਰਕ ਵਿਚ ਉਬਾਲੋ ਜਦ ਅੱਧਾ ਰੈਹ ਜਾਵੇ ਤਾਂ ਰੁਬਉਲਸੂਤ, ਸ਼ਰਬਤ ਉਨਾਬ ਹਰ ਇਕ ਤੋਲਾ ਤੋਲਾ ਮਲਾ ਕੇ ਪਿਲਾਓ ਅਤੇ ਸੌਂਦਿਆਂ ਵੇਲੇ ਬੀਹ ਦਾਨਾ ੩ ਮਾਸੇ ਅਰਕ ਮਕੋ ਵਿਚ ਲਵਾਬ ਕੱਢ ਕੇ ਸ਼ਰਬਤ ਉਨਾਬ ਮਲਾ ਕੇ ਪਲਾਓ ਅਤੇ ਛੇ ਜੋਕਾਂ ਪਿੰਨੀਆਂ ਤੇ ਲਗਾਓ ਅਤੇ ਗਰਦਨ ਦੇ ਹੇਠਾ ਦੋ ਸਿੰਗੀਆਂ ਲਗਾਓ। ਪ੍ਰੰਤੂ ਲੜਕੇ ਨੂੰ ਬੇਚੈਨੀ ਬਹੁਤ ਸੀ ਇਸ ਵਾਸਤੇ ਪਾਸ਼ੋਇਆ ਕਰਾਇਆ ਗਿਆ ਤਾਂ ਲੜਕਾ ਰਾਜ਼ੀ ਹੋਗਿਆ ਇਹ ਬੀ ਹੁਕਮ ਦਿਤਾ ਸੀ ਕਿ ਲੜਕੀ ਵਾਲੀ ਇਸਤ੍ਰੀ ਦਾ ਦੁਧ ਨੱਕ ਵਿਚ ਪਾਓ॥

ਫੈਦਾ–ਫਸਦ ਸਰਹੂ ਬਹੁਤ ਫਾਇਦੇਮੰਦ ਹੈ ਪ੍ਰੰਤੂ ਖੂਨ ਥੋੜਾ ਕਢਣਾ ਚਾਹੀਏ ਅਤੇ ਕਈ ਬਾਰ ਕਰਕੇ ਕਢਣਾ ਚਾਹੀਏ ਤਾਂ ਕਿ ਕੂਵਤ ਬੀ ਬਣੀ ਰਹੇ ਅਤੇ ਆਰਾਮ ਬੀ ਹੋਜਾਵੇ, ਜੇਕਰ ਫਸਦ ਨਾ ਹੋ ਸਕੇ ਤਾਂ ਖਾਣ ਨੂੰ ਬਿਲ ਕੁਲ ਨਾ ਦਿਓ॥ ਕਿਉਂਕਿ ਗਜ਼ਾ ਦਾ ਨਾ ਦੇਣਾ ਬੀ ਫਸਦ ਦਾ ਹੀ ਕੰਮ ਦਿੰਦਾ ਹੈ ਇਹ ਬੀ ਯਾਦ ਰਖੋ ਕਿ ਬਾਰਾਂ ਸਾਲ ਤੋਂ ਘਟ ਅਤੇ ਸਠ ਸਾਲ ਤੋਂ ਉਪਰ ਫਸਦ ਨਹੀ ਹੋਣੀ ਚਾਹੀਏ॥

ਬੈਹਤੁਲ ਸੌਤ, ਅਰਥਾਤ ਆਵਾਜ਼ ਦਾ ਬੈਠ ਜਾਣਾ

ਅਗਰ ਨਜ਼ਲੇ ਤੋਂ ਹੋਵੇ ਤਾਂ ਨਜ਼ਲੇ ਦਾ ਇਲਾਜ ਕਰੋ, ਜੇਕਰ ਗਰਮੀ ਤੋਂ ਹੋਵੇ ਜਿਸਤ੍ਰਾਂ ਕਿ ਤਪਾਂ ਦੇ ਪਿਛੋਂ ਹੋ ਜਾਇਆ ਕਰਦਾ ਹੈ, ਤਾਂ ਮਗਜ਼ ਕੱਦੂ, ਮਗਜ਼ ਤਰਬੂਜ਼ ਛੇ ਛੇ ਮਾਸੇ ਘੋਟਕੇ ਸਰਬਤ ਨੀਲੋਫਰ ਮਿਲਾਕੇ ਪਲਾਓ। ਜੇਕਰ ਗਰਦ ਗੁਬਾਰ ਆਦਿਕਾਂ ਨਾਲ ਆਵਾਜ਼ ਬੈਠ ਗਈ ਹੋਵੇ ਤਾਂ ਮਖਣ ਅਤੇ ਮਿਸਰੀ ਖਲਾਓ ਯਾ ਰੋਗਨ ਬਦਾਮ ਇਕ ਤੋਲਾ ਪਿਆਓ॥

ਹੋਰ ਨੁਸਖਾ—ਖਸਖਾਸ ਮਗਜ਼ ਕੱਦੂ ਮਗਜ਼ ਬਦਾਮ ਤੋਲਾ ਤੋਲਾ ਪਾਣੀ ਵਿਚ ਘੋਟਕੇ ਛਾਣਕੇ ਮਿਸਰੀ ਦੋ ਤੋਲੇ ਪਾ ਕੇ ਪਕਾਓ, ਦੋਨੋ ਵਕਤ ਕੋਸਾ ਕੋਸਾ ਪੀਓ॥

ਨੁਸਖਾ ਲਊਕ ਅਰਥਾਤ ਚਟਣੀ—ਜੋ ਬਹਿਤਉਲ ਸੈਤ ਅਤੇ ਖਾਂਸੀ ਨੂੰ ਬਹੁਤ ਲਾਭ ਦਾਇਕ ਹੈ। ਕਣਕ ਦੇ ਆਟੇ ਦਾ ਛਾਣ ਮੁਲੱਠੀ ਪਰਸੌਸਾਂ ਛੇ ਛੇ ਮਾਸੇ ਦਾਰਚੀਨੀ ਤਿੰਨ ਮਾਸੇ ਮੁਨੱਕਾ ੧੦ ਦਾਣੇ ਖਤਮੀ ਖਵਾਜੀ ਚਾਰ ਚਾਰ ਮਾਸੇ ਉਨਾਬ ਅੰਜੀਰ ਪੰਜ ਪੰਜ ਦਾਣੇ ਰਾਤ ਨੂੰ ਪਾਣੀ ਵਿਚ ਭਿਉਂ ਕੇ ਸੁਭਾ ਉਬਾਲ ਕੇ ਫੇਰ ਮਲ ਛਾਣ ਕੇ ਮਿਸਰੀ ਅਧ ਸੇਰ ਡਾਲ ਕੇ ਕਵਾਮ ਕਰੋ, ਫਿਰ ਨਿਉਜਾ ਵੜੇਵਿਆਂ ਦੀ ਗਿਰੀ ਤੁਖਮ ਮੇਥੀ ਖਸਖਾਸ ਬਾਕਲਾ ਹਰ ਇਕ ਦੋ ਦੋ ਤੋਲੇ ਘੋਟ ਕੇ ਸਭ ਦਾ ਦੁਧ ਕਢ ਕੇ ਉਸੇ ਮਿਸਰੀ ਦੇ ਕਵਾਮ ਵਿਚ ਮਲਾ ਕੇ ਫਿਰ ਕਵਾਮ ਕਰੋ ਅਰਥਾਤ ਪਕਾਓ ਜਦੋਂ

ਅਛਾ ਗਾਹੜਾ ਹੋਜਾਵੇ ਤਾਂ ਹੇਠਾਂ ਉਤਾਰ ਕੇ ਰਬਲਸੂਸ ਗੋਂਦ ਕਿਕਰ ਕਾਲੀ ਮਿਰਚ ਚਾਰ ਚਾਰ ਮਾਸੇ ਬਰੀਕ ਪੀਸ ਕੇ ਕੜਛੀ ਨਾਲ ਖੂਬ ਹਲਾਓ ਫੇਰ ਕਿਸੇ ਸ਼ੀਸ਼ੇ ਦੇ ਮਰਤਬਾਨ ਵਿਚ ਪਾ ਰਖੋ ਰੋਜ ਖੁਰਾਕ ਇਕ ਤੋਲਾ॥

ਨਫਸਉਲਦਮ

ਅਰਥਾਤ ਨਿਕਲਨਾ ਖੂਨ ਦਾ ਮੂੰਹ ਵਿਚੋਂ

ਜੇਕਰ ਖਾਂਸੀ ਨਾਲ ਖੂਨ ਆਵੇ ਤਾਂ ਫਸਦ ਸਰਰੂ ਕਰਾਓ॥

ਫੇਰ ਬੀਹਦਾਣਾ ਚਾਰ ਮਾਸੇ ਪਾਣੀ ਵਿਚ ਲੁਆਬ ਕਢੋ, ਅੰਜਬਾਰ ਦੀ ਜੜ ੬ ਮਾਸੇ ਪਾਣੀ ਵਿਚ ਘੋਟਕੇ ਸਾਫ ਕਰਕੇ ਲੁਵਾਬ ਮਲਾਕੇ ਸਰਬਤ ਖਸ ਖਾਸ ਦੋ ਤੋਲੇ ਪਾਕੇ ਪਲਾਓ। ਹੋਰ ਬੀਹਦਾਣਾ ਕਤੀਰਾ ਤਿੰਨ ਤਿੰਨ ਮਾਸੇ ਅਰਕ ਬਾਰਤੰਗ ਵਿਚ ਲੁਵਾਬ ਕੱਢਕੇ ਖਸਖਸ ਦੋ ਮਾਸੇ ਘੋਟਕੇ ਅਤੇ ਸਰਬਤ ਅੰਜਬਾਰ ਦੋ ਤੋਲੇ ਮਲਾਕੇ ਫਿਰ ਕਹਰਬਾ ਦਮੁਲਅਖਵੈਣ ਗਿਲਅਰਮਨੀ ਗੂੰਦ ਕਿਕਰ ਜਵੱਤ੍ਰੀ ਲਕੜੀ ਮਾਸਾ ੨ ਪੀਸਕੇ ਉਪਰ ਦੀ ਦਵਾਈ ਪੀਣ ਵਾਲੀ ਤੇ ਛਿੜਕ ਕੇ ਪੀਓ॥

ਹੋਰ ਕੁਰਸ ਕੈਹਰਬਾ ਤੇ ਕੁਰਸ ਗੁਲਨਾਰ ਖੁਲਾਓ ਤਾਂ ਬਹੁਤ ਚੰਗਾ ਹੈ ਕੁਰਸ ਕੈਹਰਬਾ ਮਰਜ ਸਿਲ ਵਿਚ ਦੇ ਅਤੇ ਕੁਰਸ ਗੁਲਨਾਰ ਕਮਰਤ ਤਮਸ ਵਿਚ ਦੇਵੋ॥

## ਦਮਕਸੀ

ਅਕਸਰ ਦਮੇ ਦੀ ਬਿਮਾਰੀ ਵਿਚ ਹੁੰਦੀ ਹੈ ॥

ਨੁਸਖਾ—ਅਬਰੇਸ਼ਮ ਕੱਚਾ ਕਾਹਜਬਾਨ ਗੁਲ ਕਾਹ-ਜਬਾਨ ਜੂਫਾ ਤਿੰਨ ਤਿੰਨ ਮਾਸੇ ਕਣਕ ਦੇ ਆਟੇ ਦਾ ਸੂੜਾ ਚਾਰ ਮਾਸ਼ ਮੁਲਠੀ ਪੰਜ ਮਾਸ਼ੇ ਮੁਨੱਕਾ ਬਾਰਾਂ ਦਾਣੇ ਪਾਣੀ ਵਿਚ ਉਬਾਲਕੇ ਮਲ ਛਾਣਕੇ ਪੀਓ ॥

ਹੋਰ ਨੁਸਖਾ—ਲਊਕ ਅਰਥਾਤ ਚਟਣੀ ਮਨੱਕਾ ਅੰਜੀਰ ਦਸ ਦਸ ਦਾਣੇ ਬਾਕਲਾ ਖਸ ਖਾਸ ਮੁਲਠੀ ਮਗਜ ਕੱਦੂ ਪਟਸ਼ੋਸ਼ਾਂ ਜੂਫਾ ਸੌਂਫ ਮਗਜ ਬਦਾਮ ਮਗਜ਼ ਨਿਉਜਾ ਤੁਖਮ ਮੇਥੀ ਪੂਦਨਾ ਗੂੰਦ ਕਿਕਰ ਖਤਮੀ ਅਲਸੀ ਬੀਹਦਾਣਾ ਪੋਸਤ ਦਾ ਡੋਡਾ ਛੇ ਛੇ ਮਾਸੇ ਸਭ ਨੂੰ ਪਾਣੀ ਦੋ ਸੇਰ ਵਿਚ ਉਬਾਲੋ ਜਦ ਅੱਧਾ ਰੈਹ ਜਾਵੇ ਤਾਂ ਮਲ ਛਾਣਕੇ ਸ਼ਹਿਦ ਪਾਉ ਭਰ ਵਿਚ ਪਕਾਓ ਜਦ ਚਟਣੀ ਵਰਗਾ ਹੋ ਜਾਵੇ ਤਾਂ ਕਿਸੇ ਮਰਦਵਾਨ ਵਿਚ ਪਾ ਰਖੋ ਤੇ ਥੋੜਾ ੨ ਚੱਟਿਆ ਕਰੋ ॥

ਨੁਸਖਾ ਖਾਂਸੀ ਦੇ ਦੂਰ ਕਰਨ ਲਈ ਅਜਮੂਦਾ

ਮਈਆ ਸਾਇਲਾ, ਰੁਬਲਸੁਸ, ਨਿਸ਼ਾਸਤਾ, ਗੂੰਦ ਕਿਕਰ, ਖਸਖਸ; ਕਾਹੂ ਬਾਕਲਾ, ਸਕਰਤੀਗਾਲ, ਕੇਸਰ, ਮਗਜ ਬਦਾਮ, ਕਾਲੀ ਮਿਰਚ, ਅਫੀਮ, ਅਜਵੈਣ ਕਕੜਸਿੰਗੀ, ਭੜਿੰਗੀ, ਨਿਮਕ ਲਾਹੌਰੀ, ਮਗਜ ਨਿਉਜਾ

ਹਰ ਇਕ ਮਾਸਾ ਮਾਸਾ ਕੂਟ ਛਾਣਕੇ ਪੋਸਤ ਦੇ ਡੋਡੇ ਦੇ ਪਾਣੀ ਵਿਚ ਗੁੰਨਕੇ ਚਣੇ ਦੇ ਬਰਾਬਰ ਗੋਲੀਆਂ ਬਣਾ ਲਵੇ ਅਤੇ ਇਕ ਗੋਲੀ ਮੂੰਹ ਵਿਚ ਰਖੇ ਅਤੇ ਹਮੇਸ਼ਾ ਚੂਸਦੇ ਰਹੋ ॥

ਹੋਰ ਨੁਸਖਾ ਹੱਬਲੁਬਾਣ—ਉਸ ਖਾਂਸੀ ਨੂੰ ਜੋ ਖੰਗਦੇ ੨ ਕੈ ਆ ਜਾਂਦੀ ਹੈ ਸ਼ੀਘਰ ਆਰਾਮ ਦੇਵੇ ਅਤੇ ਛਾਤੀ ਸਾਫ ਹੋ ਜਾਵੇ ॥

ਰਬਉਲਸੂਸ ਕਤੀਰਾ ਬਨਖਸ਼ਾ ਤੁਰੰਜਬੀ ਡੇੜ ੨ ਤੋਲਾ ਖਸਖਾਸ ਬੀਹਦਾਣੇ ਦੀ ਗਿਰੀ ਮੁਨੱਕਾ ਦੋ ਦੋ ਤੋਲੇ ਅਨੇਸੂ ਸੌਂਫ ਮਗਜ ਬਦਾਮ ਕੌੜੇ ਨੌਂ ਨੌਂ ਮਾਸੇ ਲੁਬਾਨ ਕੌੜੀਆ, ਬਾਕਲਾ ਦੋ ਦੋ ਤੋਲੇ ਸਭਨੂੰ ਕੂਟ ਛਾਣਕੇ ਈਸਬਗੋਲ ਦੇ ਲੁਵਾਬ ਵਿਚ ਛੋਟੇ ਬੇਰ ਦੇ ਬਰਾਬਰ ਗੋਲੀਆਂ ਬੰਨੋ ਅਤੇ ਇਕ ਗੋਲੀ ਮੂੰਹ ਵਿਚ ਰਖੋ। ਚੂਸਦੇ ਚੂਸਦੇ ਜਦ ਇਕ ਗੋਲੀ ਖਤਮ ਹੋ ਜਾਵੇ ਤਾਂ ਦੂਸਰੀ ਮੂੰਹ ਵਿਚ ਰਖੋ ॥

ਨੁਸਖਾ ਦਮੇਂ ਦੇ ਦੂਰ ਕਰਨ ਵਾਸਤੇ ਅਜ਼ਮੂਦਾ

ਅਬਰੇਸ਼ਮ ਕਾਹਜ਼ਬਾਨ ਜੂਫਾ ਕਾਹਜ਼ਬਾਨ ਦੇ ਫੁਲ ਤਿੰਨ ਤਿੰਨ ਮਾਸੇ ਮੁਲੱਠੀ ਚਾਰ ਮਾਸੇ ਕਣਕ ਦਾ ਛਾਣ ਛੇ ਮਾਸੇ ਮਿਸਰੀ ਤਿੰਨ ਤੋਲੇ ਉਬਾਲਕੇ ਪੀਓ॥

ਹੋਰ ਨੁਸਖਾ ਜੋ ਦਮਕਸ਼ੀ ਨੂੰ ਝਟ ਦੂਰ ਕਰੇ—

ਤੁਖਮ ਅਲਸੀ ਅਧਕੁਟੀ ਕਰਕੇ ਉਬਾਲੋ ਅਤੇ ਸ਼ਹਿਦ ਮਿਲਾਕੇ ਪੀਓ ॥

ਨੁਸਖਾ—ਮੇਥੀ ਅਲਸੀ ਜੂਫਾ ਦੋ ਦੋ ਮਾਸੇ ਮੁਲੱਠੀ ਛੇ ਮਾਸੇ ਕਾਲੀ ਮਿਰਚ ਡੇਢ ਮਾਸਾ ਪਾਣੀ ਵਿਚ ਉਬਾਲਕੇ ਮਲ ਛਾਣਕੇ ਮਿਸਰੀ ਪਾਕੇ ਪੀਓ ॥

ਹੋਰ ਨੁਸਖਾ ਜੋ ਦਮੇ ਦੀ ਜੜ ਕਟਦਾ ਹੈ—ਕਾਲੀ ਮਿਰਚ ਰਬਲਸੂਸ ਮਗਜ ਬਦਾਮ ਮਗਜ ਨਿਉਜਾ ਗੂੰਦ ਕਿਕਰ ਛੇ ਛੇ ਮਾਸੇ ਮਿਸਰੀ ਸੱਤ ਤੋਲੇ ਚਣੇ ਦੇ ਬਰਾਬਰ ਗੋਲੀਆਂ ਬਣਾ ਲਵੇ ਇਕ ਇਕ ਮੂੰਹ ਵਿਚ ਰਖੋ ॥

ਫੈਦਾ—ਮੈਨਫਲ ਛੇ ਮਾਸੇ ਮੁਲੱਠੀ ੧ ਤੋਲਾ ਕੁਟਕੇ ਰਾਤ ਨੂੰ ਖੁਲੇ ਪਾਣੀ ਵਿਚ ਭਿਉਂ ਰਖੋ ਸਵੇਰੇ ਮਲ ਛਾਣ ਕੇ ਪੀਓ ਤਾਂ ਖੁਲਕੇ ਉਲਟੀ ਆ ਜਾਵੇਗੀ ਇਕ ਦੋ ਦਿਨ ਛਡਕੇ ਫਿਰ ਕੈ ਕਰਾਓ ਦੋ ਤਿਨ ਉਲਟੀਆਂ ਦੇ ਪਿਛੋਂ ਫੇਰ ਗੋਲੀਆਂ ਵਰਤੋ ਤਾਂ ਬਹੁਤ ਹੀ ਲਾਭ ਦਾਇਕ ਹਨ

ਹੋਰ ਨੁਸਖਾ— ਬੂਰਾ ਅਰਮਨੀ, ਸਮੁੰਦਝਗ, ਤੁਖਮ ਮੇਥੀ ਤੁਖਮ ਅਲਸੀ ਬਰੀਕ ਪੀਸਕੇ ਪੋਟਲੀ ਵਿਚ ਬੰਨਕੇ ਦਮਕਸ਼ੀ ਵਾਲੇ ਦੀ ਛਾਤੀ ਉਤੇ ਸੇਕ ਦਿਓ ॥

ਹੋਰ ਫਾਇਦਾ—ਸਰਦ ਪਾਣੀ ਬਹੁਤਾ ਪੀਣਾ ਮਨੇ ਹੈ ਲੋੜ ਹੋਵੇ ਤਾ ਥੋੜਾ ਥੋੜਾ ਪੀਓ ॥

ਨੁਸਖਾ ਲਉਕ ਸਪਿਸਤਾਂ—ਸੁਕੀ ਖਾਂਸੀ ਵਾਲੇ ਨੂੰ

ਬਹੁਤ ਲਾਭਦਾਇਕ ਹੈ ਥੋੜਾ ੨ ਮੂੰਹ ਵਿਚ ਪਾਕੇ ਲਵਾਬ ਚੂਸੇ ਉਨਾਬ ਵਲੈਤੀ ਦਾਣੇ ੨੦ ਲਸੂੜੀਆਂ ਵਢੀ ਵਢੀ ਦਾਣੇ ੫੦ ਕਾਹਜਬਾਨ ਮੁਲਠੀ ਖਤਮੀ ਖਵਾਜੀ ਗੁਲ ਬਨਖਸ਼ਾਂਹਰਇਕਨੌਂ ੨ ਮਾਸੇ ਗੋਂਦ ਕਿਕਰ ਕਾਹੂ ਹਰ ਇਕ ਤੋਲਾ ਤੋਲਾ ਅੰਬਲਤਾਸ ਦਾ ਗੁਦਾ ੪ ਤੋਲੇ ਦਵਾਈਆਂ ਨੂੰ ਰਾਤ ਨੂੰ ਪਾਣੀ ਵਿਚ ਭਿਉ ਰਖੋ ਸਵੇਰੇ ਉਬਾਲਕੇ ਮਲ ਛਾਣਕੇ ਇਸਦੇ ਵਿਚ ਅੰਬਲਤਾਸ ਦਾ ਗੁਦਾ ਭੁਗੋ ਦੇਵੋ ਇਕ ਪਹਿਰ ਪਿਛੋ ਮਲ ਛਾਣਕੇ ਮਿਸਰੀ ਪਾਉ ਭਰ ਪਾਕੇ ਕਵਾਮ ਕਰੋ ਅਛਾ ਗਾਹੜਾ ਹੋ ਜਾਣ ਪਰ ਹੇਠਾਂ ਉਤਾਰ ਕੇ ਗੂੰਦ ਕਿਕਰ ਬਰੀਕ ਪੀਸਕੇ ਮਲਾਓ ਸ਼ੀਸ਼ੇ ਦੇ ਮਰਤਬਾਨ ਵਿਚ ਪਾ ਰਖੋ ਤੇ ਰੋਜ ਥੋੜਾ ਥੋੜਾ ਚੱਟੇ॥

ਫੈਦਾ—ਜੇਕਰ ਲਊਕਸਪਿਸਤਾਂ ਘਰ ਵਿਚ ਬਣਿਆਂ ਹੋਇਆਂ ਨਾ ਹੋਵੇ ਤਾਂ ਬਜਾਰੋ ਲਿਆਵੋ ਤਾਂ ਉਹ ਚੰਗਾ ਨਹੀ ਹੁੰਦਾ ਲੋੜ ਵੇਲੇ ਜੇਕਰ ਬਜਾਰ ਤੋਂ ਦੋ ਤੋਲੇ ਲਿਆਓ ਤਾਂ ਉਸ ਵਿਚ ਸ਼ਕਰਤੀਗਾਲ ਬਾਕਲਾ ਰਬਲਸੂਸ ਦੋ ਦੋ ਮਾਸੇ ਬਰੀਕ ਪੀਸਕੇ ਮਲਾਓ॥

### ਤਬਾਅਤ ਫ਼ਾਦ

ਅਰਥਾਤ ਬਾਲਾ ਦੀ ਛਾਤੀ ਰੁਕ ਜਾਂਦੀ ਹੈ
ਯਾਨੇ ਸਵਾਸ ਔਣਾ ਜਾਣਾ ਔਖਾ ਹੋ ਜਾਂਦਾ ਹੈ
ਅਤੇ ਬਚਿਆਂ ਦੀ ਪਸਲੀ ਵਿਚ ਟੋਇਆ ਜਿਹਾ
ਮਲੂਮ ਦੇਂਦਾ ਹੈ ॥

ਇਲਾਜ—ਏਲੂਆ ਗੰਢੇ ਦੇ ਪਾਣੀ ਵਿਚ ਘੋਲਕੇ ਪੱਸਲੀ ਉਤੇ ਲੇਪ ਕਰੋ ॥

ਹੋਰ—ਮੈਨਫਲ ਦੇ ਦਾਣੇ ਚਾਰ ਰੱਤੀ ਪਾਣੀ ਵਿਚ ਲਵਾਬ ਕੱਢ ਕੇ ਕੋਸਾ ਕਰਕੇ ਪਲਾਓ। ਗਾਹੜੀ ਬਲਗਮ ਕੈ ਦੇ ਰਸਤੇ ਨਿਕਲ ਜਾਊਗੀ ਤਿਨਾ ਦਿਨਾ ਵਿਚ ਤਿਨ ਵਾਰ ਕੈ ਕਰੌਣ ਨਾਲ ਬਿਲਕੁਲ ਅਰਾਮ ਹੋ ਜਾਊ ॥

ਹੋਰ ਨੁਸਖਾ—ਕਸਤੂਰੀ ਕੇਸਰ ਜੁੰਦਬੇਦਸਤਰ ਏਲੂਆ ਮਾਸਾ ਮਾਸਾ ਪਾਣੀ ਵਿਚ ਪੀਸਕੇ ਮੋਠ ਦੇ ਬਰਾਬਰ ਗੋਲੀਆਂ ਬੰਨੋ ਇਕ ਗੋਲੀ ਸੌਂਫ ਦੇ ਅਰਕ ਜਾਂ ਮਕੋ ਦੇ ਅਰਕ ਵਿਚ ਘੋਲਕੇ ਕੋਸਾ ਕਰਕੇ ਬਚੇ ਨੂੰ ਪਿਆਓ ਇਕ ਦਿਨ ਵਿਚ ਤਿੰਨ ਵਾਰ। ਤਾਂ ਤਿਨਾਂ ਦਿਨਾਂ ਵਿਚ ਬਿਲ ਕੁਲ ਰਾਜ਼ੀ ਹੋਵੇ। ਜੇਕਰ ਮੂੰਹ ਸੁਕਦਾ ਹੋਵੇ ਅਤੇ ਬੇਕਰਾਰੀ ਬਹੁਤ ਹੋਵੇ ਤਾਂ ਗਰਮ ਦਵਾਈ ਬਿਲ ਕੁਲ ਨਾ ਦਿਓ ਬਲਕੇ ਉਨਾਬਮਕੋ ਬਨਖਸ਼ਾਂ ਖਤਮੀ ਖਵਾਜ਼ੀ ਮਾਸਾ ਮਾਸਾ ਪਾਣੀ ਵਿਚ ਉਬਾਲਕੇ ਮਲ ਛਾਣਕੇ ਫੇਰ ਅੰਬਲਤਾਸ

ਅਤੇ ਸ਼ੀਰ ਖਿਸ਼ਤ ਤੋਲਾ ਤੋਲਾ ਉਸ ਵਿਚ ਭਿਉਂ ਛਡੋ ਕੁਛ ਚਿਰ ਪਿਛੋ ਮਲ ਛਾਣ ਕੇ ਬਦਾਮ ਰੋਗਨ ਦੋ ਮਾਸੇ ਪਾਕੇ ਬਚੇ ਨੂੰ ਪਲਾਓ ਇਕ ਦੋ ਦਸਤ ਆਕੇ ਅਰਾਮ ਹੋ ਜਾਊ ਜੋ ਗਰੀਬ ਹਨ ਉਹ ਸ਼ੀਰਖਿਸ਼ਤ ਦੇ ਬਦਲੇ ਲਾਲ ਸਕਰ ਪਾਲੈਣੇ ॥

ਹੋਰ ਨੁਸਖਾ—ਏਲੂਆ ਨੌ ਮਾਸੇ ਸੁੰਡ ਛੇ ਮਾਸੇ ਦਾਣਾ ਅਲੈਚੀ ਛੋਟੀ ਮਾਸੇ ਕੇਸਰ ਲੌਂਗ ਕਾਲੀ ਮਿਰਚ ਤਿੰਨ ੨ ਮਾਸੇ ਕੁਟ ਛਾਣ ਕੇ ਸੌਂਫ ਦੇ ਅਰਕ ਵਿਚ ਗੋਲੀਆਂ ਚਨੇ ਦੇ ਬਰਾਬਰ ਬਣਾਓ ਅਤੇ ਇਕ ਗੋਲੀ ਬਚੇ ਨੂੰ ਖਲਾਓ ॥

ਜਾਤਲ ਜੰਬ ਦਾ ਨਮੂਨੀਆਂ

ਪਸਲੀ ਦਾ ਦਰਦ ਜੋ ਜੋੜਾਂ ਵਿਚ ਹੁੰਦਾ ਹੈ ਜੇਕਰ ਗਰਮੀ ਨਾਲ ਹੋਵੇ ਤਾਂ ਬੀਹ ਦਾਣਾ ਤਿਨ ਮਾਸੇ ਉਨਾਬ ਪੰਜ ਦਾਣੇ ਖਤਮੀ ਖਵਾਜੀ ਕਾਹਜਬਾਨ ਖਸਖਸ ਖਿਆਰੈਨ ਮਗਜ ਤਰ ਬੂਜਸਤ ਤਿਨ ਤਿਨ ਮਾਸੇ ਬੀਹਦਾਣੇ ਦਾ ਲੁਵਾਬ ਕੱਢਣਾ ਅਤੇ ਬਾਕੀ ਚੀਜਾ ਘੋਟਕੇ ਅਤੇ ਮਲ ਛਾਣਕੇ ਸਰਬਤ ਬਨਫਸ਼ਾਂ ਪਾਕੇ ਪਲਾਓ ॥

ਹੋਰ ਨੁਸਖਾ—ਰੋਗਨ ਗੁਲ ਰੋਗਨ ਬਾਬੂਨਾ ਨੌ ਨੌ ਮਾਸੇ ਮੋਮ ਤਿਨ ਮਾਸੇ ਪਸਲੀ ਤੇ ਮਲੋ ॥

ਹੋਰ—ਗੁਲ ਬਨਫਸ਼ਾ ਗੁਲ ਖਤਮੀ ਤੁਖਮ ਅਲਸੀ ਪਾ ਪੱਕੇ ਪਾਣੀ ਵਿਚ ਭਰੋ ਰਖੋ ਫੇਰ ਉਬਾਲਕੇ ਮਲ ਛਾਣ ਕੇ ਰੋਗਨ ਗੁਲ ਤੋਲੇ ਦੋ ਮੋਮ ਮਾਸੇ ਛੇ ਮਲਕੇ ਫੇਰ ਉਬਾਲੋ ਜਦ ਪਾਣੀ

ਸੜ ਜਾਵੇ ਅਤੇ ਰੋਗਨ ਰੈਹ ਜਾਵੇ ਤਾਂ ਇਕ ਟਲੀ ਉਤੇ ਲਗਾਕੇ ਕੋਸੀ ਕੋਸੀ ਪਸਲੀ ਤੇ ਬੰਨੋ। ਯਾ ਮਕੋ ਦੀਆਂ ਡੋਡੀਆਂ ਖਤਮੀ ਅਲਸੀ ਕੁਟਕੇ ਛੇ ਛੇ ਮਾਸੇ ਪਾਣੀ ਵਿਚ ਉਬਾਲੋ ਫੇਰ ਮਲ ਛਾਣਕੇ ਪਹਿਲੇ ਗਾਏ ਕਾ ਘਿਉ ਦੋ ਤੋਲੇ ਗਰਮ ਕਰੋ ਫਿਰ ਦੋ ਤੋਲੇ ਮੋਮ ਪਾਓ ਫੇਰ ਉਪਰ ਲਿਖਿਆ ਹੋਇਆ ਸਾਫ ਕੀਤਾ ਹੋਇਆ ਪਾਣੀ ਮਲਾਕੇ ਪਕਾਓ ਜਦ ਦਵਾਈਆਂ ਵਾਲਾ ਪਾਣੀ ਜਲ ਜਾਵੇ ਅਤੇ ਰੋਗਨ ਅਤੇ ਮੋਮ ਰੈਹ ਜਾਵੇ ਤਾਂ ਹੇਠਾਂ ਉਤਾਰਕੇ ਇਕ ਟਲੀ ਉਪਰ ਲਗਾਕੇ ਦਰਦ ਦੀ ਜਗਾ ਪਰ ਬੰਨੋ ਅਰ ਉਪਰ ਲੰਗੜ ਬੀ ਬੰਨੋ॥

ਹੋਰ ਨੁਸਖਾ--ਖਸਖਾਸ ਤਿਨ ਤੋਲੇ ਗਊ ਦਾ ਦੁਧ ਅਧਸੇਰ ਖਸਖਾਸ ਨੂੰ ਘੋਟਕੇ ਦੁਧ ਵਿਚ ਮਲਾਕੇ ਅਤੇ ਮਿਸਰੀ ਨਾਲ ਮਿਠਾ ਕਰਕੇ ਪੀਓ ਤਾਂ ਬਹੁਤ ਹੀ ਲਾਭ-ਦਾਇਕ ਹੈ। ਦਿਲ ਧੜਕੇ ਵਾਲੇ ਨੂੰ ਬੀ ਬਹੁਤ ਫੈਦਾ ਕਰਦਾ ਹੈ। ਜੇਕਰ ਕਬਜੀ ਦੀ ਸ਼ਕੈਤ ਹੋਵੇ ਤਾਂ ਖਸਖਾਸ ਦਾ ਵਜਨ ਅਧਾ ਕਰੋ ਅਤੇ ਮਿਸਰੀ ਨਾ ਪਾਓ ਤੁਰੰਜ ਬੀਨ ਯਾ ਲਾਲ ਸ਼ਕਰ ਨਾਲ ਮਿਠਾ ਕਰਕੇ ਪੀਓ॥

## ਛੂਸਾ

ਇਕ ਵਰਮ ਗਰਮ ਹੁੰਦਾ ਹੈ, ਜਾਤੁਲਸਦਰ ਛਾਤੀ ਵਿਚ ਦਰਦ ਹੋਣ ਨੂੰ ਕੈਹੰਦੇ ਹਨ। ਦਾਤੁਲਔਰਜ਼ ਪਿੱਠ ਪਾਸੇ ਛਾਤੀ ਦੇ ਐਨ ਮੁਕਾਬਲ ਦਰਦ ਹੁੰਦਾ ਹੈ

ਫਰਕ ਇਤਨਾ ਹੈ ਕਿ ਜ਼ਾਤੁਲਸਦਰ ਵ੍ਹਿਚ ਲੇਪ ਛਾਤੀ ਉਤੇ ਅਤੇ ਜ਼ਾਤੁਲਅਰਜ਼ ਵਿਚ ਲੇਪ ·ਦੋਹਾਂ· ਮੋਢਿਆਂ ਦੇ ਵਿਚ ਕਾਰ ਕੀਤਾ ਜਾਂਦਾ ਹੈ ਅਤੇ ਜ਼ਾਤਉਲ ਜੰਬ ਵਿਚ ਦਸਿਆ ਗਿਆ ਹੈ ਕਿ ਲੇਪ ਪਸਲੀ ਉਤੇ ਕਰੀਦਾ ਹੈ॥

ਹੋਰ ਇਲਾਜ ਇਕੋ ਹੀ ਹੈ॥

ਜ਼ਾਤੁਲਰੀਹਾ—ਇਕ ਵਰਮ ਗਰਮ ਖ਼ੂਨ ਦੇ ਜੋਸ਼ ਨਾਲ ਹੁੰਦਾ ਹੈ ਨਿਸ਼ਾਨੀ ਇਸਦੀ ਇਹ ਹੈ ਕਿ ਪਤ ਤੇਜ ਅਤੇ ਸਵਾਸ ਦਾ ਰੁਕਣਾ ਅਤੇ ਮੂੰਹ ਤੇ ਲਾਲੀ ਅਤੇ ਦਰਦ ਛਾਤੀ ਦੇ ਅਗੇ ਅਰ ਛਾਤੀ ਭਾਰੀ ਹੁੰਦੀ ਹੈ ਅਕਸਰ ਕਰਕੇ ਇਸ ਬਿਮਾਰੀ ਵਾਲਾ ਮਰ ਹੀ ਜਾਂਦਾ ਹੈ॥

ਇਲਾਜ ਜੋ ਸਿਲ ਵਾਲੇ ਦਾ ਇਲਾਜ ਹੈ ਉਹੋ ਇਸਦਾ ਕਰੋ॥

ਫੈਦਾ—ਜੇਕਰ ਜ਼ਾਤੁਲਰੀਹਾ ਵਾਲੇ ਦੇ ਪੈਰਾਂ ਉਤੇ ਸੋਜ ਹੋ ਜਾਵੇ ਤਾਂ ਇਹ ਨਸ਼ਾਨੀ ਬਿਮਾਰ ਦੇ ਰਾਜੀ ਹੋ ਜਾਣ ਦੀ ਹੈ॥

## ਸਿਲ

ਸਿਲ ਵਾਲਿਆਂ ਦੀ ਛਾਤੀ ਬਹੁਤ ਤੰਗ ਹੁੰਦੀ ਹੈ ਅਤੇ ਉਮਰ ਘੱਟ ਭੋਗਦੇ ਹਨ ਗਰਦਨ ਲੰਬੀ ਹੁੰਦੀ ਹੈ ਅਤੇ ਬਦਨ ਪਤਲਾ ਹੁੰਦਾ ਹੈ ਸਿਲ ਵਾਲੇ ਨੂੰ ਤਾਪ ਅਤੇ ਖਾਂਸੀ ਹਰ ਵਕਤ ਰੈਂਹਦੀ ਹੈ ਅਤੇ ਥੁਕ

ਸੜਿਆ ਹੋਇਆ ਔਂਦਾ ਹੈ ਅਤੇ ਗੁਲਾਬੀ ਰੰਗ ਦਾਂ ਥੁੱਕ ਔਂਦਾ ਹੈ ਅਰ ਮੌਤ ਦੇ ਨੇੜੇ ਔਣ ਵੇਲੇ ਦਸਤ ਲੱਗ ਜਾਂਦੇ ਹਨ । ਨਾਖੁਨ ਟੇਢੇ ਹੋ ਜਾਂਦੇ ਹਣ ਬਦਨ ਦੇ ਵਾਲ ਝੜਨ ਲੱਗ ਜਾਂਦੇ ਹਨ ॥

ਫੈਦਾ—ਜੇਕਰ ਸਿਲ ਵਾਲੇ ਦੇ ਮੂੰਹ ਉਤੇ ਇਕ ਪਾਸੇ ਚਣੇ ਦੇ ਦਾਣੇ ਦੇ ਬਰਾਬਰ ਫਿਨਸੀ ਨਿਕਲ ਆਵੇ ਤਾਂ ਪੰਜਾਹਵੇਂ ਦਿਨ ਮੌਤ ਸਮਝੋ ॥

ਇਲਾਜ--ਬੀਹਦਾਨਾ ਤਿੰਨ ਮਾਸੇ, ਅਰਕ ਮਕੋ ਅਰਕ ਕਾਹਜਬਾਨ ਪੰਜ ੨ ਤੋਲੇ ਵਿਚ ਲਵਾਬ ਕੱਢਕੇ ਸ਼ਰਬਤ ਬਨਫਸ਼ਾ ਪਾਕੇ ਪੀਓ ॥

ਹੋਰ ਨੁਸਖਾ—ਉਨਾਬ ਪੰਜ ਦਾਣੇਂ ਕਾਹਜਬਾਨ ਦੋ ਮਾਸੇ ਕਣਕ ਦਾ ਸੂੜਾ ਦੋ ਮਾਸੇ ਮੁਲੱਠੀ ਪੰਜ ਮਾਸੇ ਕਾਹੂ ਛੇ ਮਾਸੇ ਗੋਂਦ ਕਿਕਰ ੧ ਮਾਸਾ ਪਾਣੀ ਵਿਚ ਉਬਾਲ ਕਰ ਮਲ਼ ਛਾਨ ਕਰ ਸ਼ਰਬਤ ਉਨਾਬ ਸ਼ਰਬਤ ਖਸਖਾਸ ਸ਼ਰਬਤ ਜੂਫਾ ਹਰ ਇਕ ਤੋਲਾ ਤੋਲਾ ਪਾਕੇ ਪੀਣਨੂੰ ਦਿਓ ॥

ਹੋਰ ਨੁਸਖਾ--ਗੁਲਨਾਰ ਬੇਖ ਅੰਜਬਾਰ ਬਾਰਤੰਗ ਲਵਾਬ ਬੀਦਾਣਾ ਹੱਬੁਲਾਸ ਦੋ ਦੋ ਮਾਸੇ ਅਰਕ ਕਾਹਜਬਾਨ ਅਰਕ ਕਿਉੜਾ ਵਿਚ ਘੋਟਕੇ ਸ਼ਰਬਤਅੰਜਬਾਰ ਸ਼ਰਬਤ ਖਸਖਾਸ ਮਲਾਓ ਅਤੇ ਦਮੁਲਅਖ ਬੈਂਨ ਕੈਹਰਬਾ ਗਿਲ ਅਰਮਨੀ ਹਰ ਇਕ ਮਾਸਾ ਮਾਸਾ ਪੀਸਕੇ ਪੀਣ ਲਗੇ

ਪਹਿਲੇ ਉਪਰ ਛਿੜਕ ਲਵੇ ਫੇਰ ਪੀਓ ॥

ਗਿਜ਼ਾ ਧੋਤੀ ਹੋਈ ਮੂੰਗੀ ਦੀ ਦਾਲ ਕੁਲਫੇ ਦੇ ਪੱਤਿਆਂ ਦੇ ਪਾਣੀ ਵਿਚ ਪਕਾਓ ਅਤੇ ਬਦਾਮ ਰੋਗਨ ਪਾਕਰ ਖੁਸ਼ਕ ਫੁਲਕੇ ਨਾਲ ਖਾਓ ॥

ਫੈਦਾ—ਮੈਂ ਤਾਂ ਇਥੇ ਡਰਦਾ ਡਰਦਾ ਲਿਖਦਾ ਹਾਂ ਕਿਉਂਕਿ ਗੁਲਾਬ ਦੇ ਫੁਲ ਖਾਂਸੀ ਵਾਲੇ ਨੂੰ ਖਾਣੇ ਸੁੰਗਣੇ ਬਹੁਤ ਬੁਰੇ ਹਨ ਪ੍ਰੰਤੂ ਸ਼ੇਖ ਬੂਅਲੀ ਸ਼ੀਨਾ ਸਾਹਿਬ ਮਰ-ਹੂਮ ਕਾ ਫੁਰਮਾਨ ਹੈ ਕਿ ਇਸ ਮਰਜ਼ ਵਿਚ ਗੁਲਕੰਦ ਜਿਤਨੀ ਖੁਲ ਹੀ ਜਾਵੇ ਲਾਭ ਦਾਇਕ ਹੈ ਅਤੇ ਕਹਿੰਦੇ ਹਨ ਕਿ ਅਸਾਂ ਇਕ ਸਿਲ ਵਾਲੀ ਇਸਤ੍ਰੀ ਨੂੰ ਬਹੁਤ ਹੀ ਗੁਲਕੰਦ ਖੁਲਾਈ ਅਤੇ ਉਹ ਰੋਟੀ ਭੀ ਗੁਲਕੰਦ ਦੇ ਨਾਲ ਹੀ ਖਾਇਆ ਕਰਦੀ ਸੀ ਬਿਲਕੁਲ ਇਕ ਮਹੀਨੇ ਪਿਛੋਂ ਰਾਜ਼ੀ ਹੋ ਗਈ ॥

ਨੁਸਖਾ-ਕੁਰਸ ਕੈਹਰਬ ਬਹੁਤ ਲਾਭਦਾਇਕ ਹੈ ਕੈਹਰਬਾ ਨਸ਼ਾਸ਼ਤਾ ਭੁਣਿਆ ਹੋਇਆ ਗੌਂਦ ਕਿਕਰ ਤਵਾਸ਼ੀਰ ਕਤੀਰਾ ਐਲ਼ਾ ਬੋਹੜ ਦੀ ਜੜ ਉਸਤਖਾਨ ਸਰਤਾਨ ਸੋਖਤਾ ਖਸਖਾਸ ਜਰ ਵਰਦ ਹਰ ਇਕ ਨੌ ਮਾਸੇ ਅਫੀਮ ਕੇਸਰ ਮਾਸਾ ਮਾਸ਼ਾ ਕਾਫੂਰ ਚਾਰ ਰੱਤੀ ਸਭ ਪੋਸਤ ਦੇ ਡੋਡੇ ਦੇ ਪਾਣੀ ਵਿੱਚ ਪੀਸਕਰ ਮਾਸਾ ਮਾਸਾ ਦੀ ਟਿੱਕੀਆਂ ਬਣਾਓ ਖੁਰਾਕ ਹਰ ਰੋਜ਼ ਚਾਰ ਮਾਸੇ ॥

ਨਫਸੁਲਦਮ ਬਿਮਾਰੀ ਵਾਲੇ ਅਤੇ ਪੈੜੇ ਵਾਲੀ ਔਰਤ ਨੂੰ ਭੀ ਏਹ ਟਿੱਕੀਆਂ ਗੁਣਕਾਰੀ ਹਨ ॥

ਨੁਸਖਾ ਖਸਖਾਸ ਕਾਹੂ ਬੰਦਾਮ ਦੋ ਦੋ ਮਾਸੇ ਅਫੀਮ ਕੇਸਰ ਮਾਸਾ ੨ ਪੀਸ ਕਰ ਸਿਰਤੇ ਲਗਾਓ ॥

ਸਫੂਫ ਅਰਥਾਤ ਫੱਕੀ-ਮੋਤੀ ਗੁਲਾਬ ਵਿਚ ਪੀਸਕੇ ਸਿਲਕਣੀ ਪੋਸਤ ਦਾ ਢੋਡਾ ਕੇਹਰਬਾ ਦਮਲ ਅਖਵੈਨ ਬੇਖ ਅੰਜਬਾਰ ਕੁਲਫਾ ਨਸ਼ਾਸ਼ਤਾ ਰਬੁਲਸੂਸ ਬਾਕਲਾ ਸਕਰਤੀਗਾਲ ਹਰ ਇਕ ਤਿੰਨ ਮਾਸੇ ਸਭ ਨੂੰ ਕੁਟ ਛਾਣ ਕਰ ਫੱਕੀ ਬਣਾਓ। ਖੁਰਾਕ ੪ ਮਾਸੇ ਫੱਕ ਕਰ ਉਪਰੋਂ ਸ਼ਰਬਤ ਅੰਜਬਾਰ ਪੀਓ ॥

ਨੁਸਖਾ ਹਬੂਬ-ਮਗਜ਼ ਕਦੂ ਮਗਜ਼ ਖਿਆਰੈਣ ਮਗਜ਼ ਖਰਬੂਜਾ ਮਗਜ਼ ਬੀਹਦਾਣਾ ਹਰ ਇਕ ਡੇਢ ਤੋਲਾ ਖਸਖਾਸ ਕੁਲਫਾ ਦੋ ਦੋ ਤੋਲੇ ਗੋਂਦ ਕਿਕਰ ਨਸ਼ਾਸ਼ਤਾ ਕੀਤੀਰਾ ਤਬਾਸ਼ੀਰ ਤੋਲਾ ਤੋਲਾ ਸਤ ਤੋਲੇ ਮਿਸਰੀ ਬਰੀਕ ਪੀਸ ਕਰ ਮਲਾਓ ਬੀਹਦਾਣੇ ਦੇ ਲਵਾਬ ਵਿਚ ਗੁੰਨ ਕਰ ਝਾੜ ਬੇਰੀ ਦੇ ਬੇਰ ਬਰਾਬਰ ਗੋਲੀਆਂ ਬਣਾਓ ਹਮੇਸ਼ਾਂ ਇਕ ਗੋਲੀ ਮੂੰਹ ਵਿਚ ਰਖੋ ॥

ਹੋਰ ਨੁਸਖਾ--ਇਹ ਦਯਾਕੂਜਾ ਬੀ ਸਿਲ ਵਾਲੇ ਨੂੰ ਗੁਣਕਾਰੀ ਹੈ। ਪੋਸਤ ਦੇ ਡੋਡੇ ਦਸ ਖਤਮੀ ਖਵਾਜੀ ਤੁਖਮ ਖਿਆਰੈਣ ਈਸਬਗੋਲ ਬੀਹਦਾਣਾ ਕਾਹਜਬਾਨ

ਬਨਫਸ਼ਾਂ ਨੀਲੋਫਰ ਮੁਲੱਠੀ ਹਰ ਇਕ ਨੌਂ ਮਾਸੇ ਮੁਨੱਕਾ ਦਾਣੇ ੨੦ ਉਨਾਬ ਦਾਣੇ ੧੦ ਲਸੂੜੀਆਂ ਦਾਨੇ ੩੦ ਰਾਤ ਨੂੰ ਇਕ ਸੇਰ ਪਾਣੀ ਵਿਚ ਭਿਉਂ ਛੱਡੋ ਸਵੇਰੇ ਉਬਾਲੋ ਜਦ ਅੱਧਾ ਰੈਹ ਜਾਵੇ ਤਾਂ ਮਲ ਛਾਣ ਕਰ ਸੇਰ ਭਰ ਮਿਸਰੀ ਪਾਕਰ ਕਵਾਮ ਕਰੋ ਖਾਸਾ ਗਾਹੜਾ ਹੋਣ ਪਰ ਹੇਠਾਂ ਉਤਾਰਕੇ ਗੂੰਦ ਕਿਕਰ ਰੰਬਲਸੂਸ ਕਤੀਰਾ ਗਿਲ-ਅਰਮਨੀ ਮਗਜ ਕੱਦੂ ਨਸ਼ਾਸਤਾ ਦਮਲ ਅਖਵੈਣ ਬੇਖ ਅੰਜਬਾਰ ਬਾਕਲਾ ਹਰ ਇਕ ਚਾਰ ਮਾਸੇ ਕੁਟ ਛਾਣਕੇ ਕੜਛੀ ਨਾਲ ਖ਼ੂਬ ਮਲਾਓ। ਖੁਰਾਕ ਇਸ ਦਯਾ ਕੂਜੇ ਦੀ ਰੋਜ ਇਕ ਤੋਲਾ ਮੂੰਹ ਵਿਚ ਰੱਖਕੇ ਰਸਾ ਲੰਘਾਓ॥

## ਅਮਰਾਜ ਕਲਬ, ਅਰਥਾਤ ਦਿਲ ਦੀਆਂ ਬਿਮਾਰੀਆਂ

ਇਹ ਬਹੁਤ ਖਤਰਨਾਕ ਹੁੰਦੀਆਂ ਹਨ ਜੇਕਰ ਛੇਤੀ ਇਲਾਜ ਨਾ ਕੀਤਾ ਜਾਵੇ ਤਾਂ ਬਿਮਾਰ ਮਰ ਜਾਂਦਾ ਹੈ॥

ਖਪਕਾਨ—ਦਿਲ ਵਿਚ ਬਹੁਤ ਬੇਚੈਨੀ ਪੈਦਾ ਹੋ ਜਾਂਦੀ ਹੈ ਖਬੇ ਪਾਸੇ ਦੇ ਉਪਰ ਜੋ ਹਥ ਰਖੋ ਤਾਂ ਦਿਲ ਧੜਕਦਾ ਮਲੂਮ ਹੋਵੇਗਾ॥

ਇਲਾਜ—ਫ਼ਸਦ ਬਾਸਲੀਕ ਸਾਫਨ ਖਬੇ ਹਥ ਦੀ ਖੋਲਣੀ ਚਾਹੀਦੀ ਹੈ ਜੇਕਰ ਖੂਨ ਬਦਨ ਵਿਚ ਜਿਆਦਾ ਦੇਖੋ ਤਾਂ॥

ਨੁਸਖਾ—ਔਲੇ ਦਾ ਮੁਰੱਬਾ ਚਾਂਦੀ ਦੇ ਵਰਕ ਵਿਚ ਲਪੇਟ ਕੇ ਖਾਓ ਉਪਰ ਤੇ ਕੁਲਫ਼ਾ ਧਨੀਆਂ ਮਗਜ਼ ਕੱਦੂ ਮਗਜ਼ ਤਰਬੂਜ਼ ਕਿਸਮਿਸ ਹਰ ਇਕ ਛੇ ਮਾਸੇ ਪਾਣੀ ਵਿਚ ਘੋਟਕੇ ਪੁਣਕੇ ਸ਼ਰਬਤ ਅਨਾਰ ਤਿੰਨ ਤੋਲੇ ਪਾਕੇ ਪੀਓ ॥

ਪੁਨਾ ਨੁਸਖਾ—ਜਰਿਸਕ ਸੰਦਲ ਸਫੈਦ ਛੇ ਛੇ ਮਾਸੇ ਅਰਕ ਗੁਲਾਬ ਪੰਜ ਤੋਲੇ ਅਰਕ ਕਿਉੜਾ ਤਿੰਨ ਤੋਲੇ ਦਵਾਈਆਂ ਨੂੰ ਅਰਕਾਂ ਵਿਚ ਘੋਟ ਕਰ ਪੁਣਕੇ ਸ਼ਰ-ਬਤ ਅਨਾਰ ਤਿੰਨ ਤੋਲੇ ਪਾਕੇ ਪੀਓ ॥

ਨੁਸਖਾ ਲੇਪ—ਬੁਰਾਦਾ ਸੰਦਲ ਸਫੈਦ ਸੰਦਲ ਸੁਰਖ ਧਨੀਆਂ ਹਰ ਇਕ ਛੇ ਮਾਸੇ ਪਾਣੀ ਵਿਚ ਘੋਟਕੇ ਛਾਤੀ ਅਤੇ ਦਿਲ ਉਤੇ ਲੇਪ ਕਰੋ ॥

ਪੁਨਾ-ਸੰਦਲ ਸਫੈਦ ਗੁਲਾਬ ਵਿਚ ਘਸਾਕੇ ਜ਼ੈਹਰ ਮੋਹਰਾ ਖਤਾਈ ਗੁਲਾਬ ਵਿਚ ਘਸਾਕੇ ਦੋਨਾਂ ਨੂੰ ਕੱਠਾ ਕਰਕੇ ਇਕ ਟੱਲੀ ਇਸ ਵਿਚ ਤਰ ਕਰਕੇ ਛਾਤੀ ਅਤੇ ਦਿਲ ਉਤੇ ਰਖੋ ॥

ਹੋਰ ਨੁਸਖਾ—ਖਮੀਰਾ ਕਾਹਜ਼ਬਾਨ ਅੰਬਰੀ ਦਵਾ-ਏ ਲਮਿਸਕ ਛੇ ਛੇ ਮਾਸੇ ਚਾਂਦੀ ਦਾ ਵਰਕ ਲਗਾਕੇ ਖਾਓ ਉਪਰੋਂ ਗੁਲਾਬ ਪੰਜ ਤੋਲੇ ਅਰਕ ਕਿਉੜਾ ਅਰਕ ਕਾਹਜ਼ਬਾਨ ਸ਼ਰਬਤ ਅਨਾਰ ਹਰ ਇਕ ਤਿੰਨ ਤੋਲੇ

ਮਲਾਕੇ ਪੀਓ ॥

ਨੁਸਖਾ—ਗੁਲ ਸੁਰਖ ਤਬਾਸ਼ੀਰ ਛੋਟੀ ਅਲੈਚੀ ਦੇ ਦਾਣੇ ਹਰ ਇਕ ਛੇ ਮਾਸੇ ਬਰੀਕ ਪੀਸਕੇ ਛੇ ਮਾਸੇ ਫੱਕੇ ਉਪਰ ਤੇ ਉਪਰ ਲਿਖੇ ਅਰਕ ਅੰਤੇ ਸ਼ਰਬਤ ਅਨਾਰ ਪੀਓ ॥

ਹੋਰ ਨੁਸਖਾ—ਤਬਾਸ਼ੀਰ ਸੰਦਲ ਸਫੈਦ ਧਨੀਆਂ ਹਰ ਇਕ ਤਿੰਨ ਮਾਸੇ ਮੂੰਗਾ ਮੋਤੀ ਕੈਹਰਬਾ ਦੋ ੨ ਮਾਸੇ ਕਾਫੂਰ ਇਕ ਮਾਸਾ ਬਰੀਕ ਪੀਸਕੇ ਫੱਕੀ ਬਨਾ ਰਖੋ ਦੋ ਮਾਸੇ ਫੱਕਕੇ ਸ਼ਰਬਤ ਅਨਾਰ ਪੀਓ॥

ਨੁਸਖਾ ਮਾਜੂਨ—ਕਿ ਦਿਲਦੀ ਕਮਜ਼ੋਰੀ ਨੂੰ ਦੂਰ ਕਰੇ ਅਤੇ ਧੜਕੇ ਨੂੰ ਹਟਾਵੇ। ਸੰਦਲ ਸੁਫੈਦ, ਅਬਰੇਸ਼ਮ ਕੱਚਾ ਕੈਂਚੀ ਨਾਲ ਕਟਕੇ ਅੰਦਰੋਂ ਕੀੜਾ ਆਦਿਕ ਕੱਢਕੇ ਸਾਫ ਕੀਤਾ ਹੋਇਆ ਦਾਰਚੀਨੀ, ਹਰ ਇਕ ਨੌ ਮਾਸੇ, ਕਾਹਜ਼ਬਾਨ, ਗੁਲ ਕਾਹਜ਼ਬਾਨ, ਗੁਲ ਸੁਰਖ ਹਰ ਇਕ ਤੋਲਾ ੨ ਗੁਲ ਨੀਲੋਫਰ ਦੋ ਤੋਲੇ, ਕੇਸਰ ਤਿੰਨ ਮਾਸੇ ਮਿਸਰੀ ਤਿਗੁਣੀ ਪਹਿਲੇ ਮਿਸਰੀ ਪੰਜ ਤੋਲੇ ਗੁਲਾਬ ਵਿਚ ਪਾਕੇ ਕੁਵਾਮ ਕਰੋ, ਫੇਰ ਨੀਚੇ ਉਤਾਰ ਕੇ ਕੁਟ ਛਾਣ ਕੇ ਦਵਾਈਆਂ ਮਲਾਓ ਖੁਰਾਕ ਇਕ ਤੋਲਾ ॥

ਫਾਇਦਾ—ਖਫ਼ਕਾਨ ਅਰਥਾਤ ਦਿਲਦੇ ਧੜਕੇ ਵਾਲੇ ਨੂੰ ਗਾਜਰਾਂ ਦਾ ਪਾਣੀ ਬਹੁਤ ਲਾਭਦਾਇਕ ਹੈ। ਤਰੀਕਾ

ਪਾਣੀ ਕੱਢਣ ਦਾ ਇਹ ਹੈ, ਮੋਟੀ ਮੋਟੀ ਗਾਜਰਾਂ ਨੂੰ ਅੱਗ ਦੇ ਭਰੇ ਹੋਏ ਚੁਲੇ ਵਿਚ ਦਬ ਦਿਓ ਕੁਝ ਅਰਸੇ ਬਾਦ ਜਦ ਕਿ ਰਿਝ ਗਈਆਂ ਮਲੂਮ ਦੇਣ ਕਢ ਲਵੇ ॥ ਫਿਰ ਰਾਤ ਨੂੰ ਬਾਲੀ ਵਿਚ ਪਾਕੇ ਓਸ ਵਿਚ ਰਖੇ ਸਵੇਰੇ ਕੁਟਕੇ ਪਾਣੀ ਨਚੋੜ ਕੇ ਪੁਣਕੇ ਸਤ ਤੋਲੇ ਪੀਓ, ਰੋਜ ਇਕ ਇਕ ਤੋਲਾ ਵਧੌਂਦੇ ਜਾਵੇ ਜਦ ਪੰਦਰਾਂ ਤੋਲੇ ਹੋਜਾਵੇ ਤਾਂ ਇਕ ਇਕ ਤੋਲਾ ਘਟਾਓ ਫੇਰ ਸਤ ਤੋਲੇ ਉਪਰ ਆਕੇ ਛਡਦਿਓ। ਕਦੀ ਕਦੀ ਗੁਲਾਬ ਅਤੇ ਕਿਉੜਾ ਬੀ ਦੋ ਤਿੰਨ ਤੋਲੇ ਮਲਾ ਲਿਆ ਕਰੋ ਤਾਂ ਚੰਗਾ ਹੈ ॥

ਹੋਰ ਨੁਸਖਾ—ਮੋਤੀ, ਯਾਕੂਤ, ਜੈਹਰਮੋਹਰਾ ਖਤਾਈ ਸੰਦਲ ਸਫੈਦ ਹਰ ਇਕ ਨੌ ਨੌ ਮਾਸੇ ਮਿਸਰੀ ਤਿੰਨ ਤੋਲੇ ਕੁਟ ਛਾਣਕੇ ਮਿਸਰੀ ਮਲਾਕੇ ਸ਼ੀਸ਼ੀ ਵਿਚ ਪਾ ਰਖੋ ਹਰ ਰੋਜ ਚਾਰ ਮਾਸੇ ਅਰਕ ਕਿਉੜੇ ਨਾਲ ਫਕੋ ॥

ਗਸ਼ੀ—ਉਹ ਬਿਮਾਰੀ ਹੈ ਕਿ ਹੋਸ਼ ਬਿਲਕੁਲ ਜਾਂਦੀ ਰੈਂਹਦੀ ਹੈ ਆਦਮੀ ਮੁਰਦੇ ਦੇ ਤੁਲ ਹੋਜਾਂਦਾ ਹੈ ॥

ਇਲਾਜ—ਗਸ਼ੀ ਦੇ ਵੇਲੇ ਠੰਢਾ ਪਾਣੀ ਮੂੰਹ ਪਰ ਛਿੜਕੋ ਅਤੇ ਕੰਨਪਟੀਆਂ ਦੇ ਵਾਲ ਖਿਚੋ ਅਥਵਾ ਅਮੋਨੀਆ ਕਾਰਬ ਸੁੰਘਾਓ ਤਾਂ ਝਟ ਗਸ਼ੀ ਵਾਲੇ ਨੂੰ ਸੁਰਤ ਆ ਜਾਵੇ॥

ਪੁਨਾ—ਸੰਦਲ ਅਤੇ ਕਾਫੂਰ ਸੁੰਘਾਓ। ਕਸਤੂਰੀ ਸੁੰਘਾਓ ਯਾ ਊਦਖ਼ਾਮ ਇਕ ਲਕੜੀ ਹੁੰਦੀ ਹੈ ਉਸਨੂੰ

ਅਗ ਤੇ ਜਲਾਓ ਤਾਂ ਬੜੀ ਖੁਸ਼ਬੂ ਦਿੰਦੀ ਹੈ ਬਿਮਾਰ ਛੇਰਨ ਹੋਸ਼ ਵਿਚ ਆਜਾਂਦਾ ਹੈ ਅਤੇ ਹਥਾਂ ਪੈਰਾਂ ਦਾ ਜ਼ੋਰ ਨਾਲਮਲਨਾ ਅਤੇ ਅਤਰ ਸੁੰਘਾਣੇ। ਪਿੰਨੀਆਂ ਤੇ ਫੇਕੀਆਂ ਖਿਚਵੌਣੀਆਂ ਅਤੇ ਦਵਾਉਲਮਿਸਕ ਇਕ ਮਾਸ਼ਾ ਸ਼ਰਬਤ ਅਨਾਰ ਵਿਚ ਘੋਲ ਕੇ ਗਸ਼ੀ ਵਾਲੇ ਦੇ ਹਲਕ ਵਿਚ ਟਪ-ਕੌਣਾ ਇਤ ਆਦਿਕ ਜੋ ਕੁਛ ਉਸ ਵਕਤ ਬਣ ਸਕੇ ਗਸ਼ੀ ਵਾਲਾ ਝਟ ਹੋਸ਼ ਵਿਚ ਆਜਾਂਦਾ ਹੈ, ਇਹ ਤਾਂ ਗਸ਼ੀ ਦੇ ਵੇਲੇ ਦਾ ਇਲਾਜ ਹੈ। ਬਿਮਾਰ ਨੂੰ ਹੋਸ਼ ਵਿਚ ਲਿਔਣਦੀ ਖਾਤਰ ਪਰ ਜਦ ਹੋਸ਼ ਵਿਚ ਹੋਵੇ ਉਹ ਹੀ ਖ਼ਫਕਾਨ ਦੂਰ ਕਰਨ ਵਾਲੀਆਂ ਦਵਾਈਆਂ ਅਤੇ ਦਿਲ ਨੂੰ ਤਾਕਤ ਦੇਣ ਵਾਲੀਆਂ ਦਵਾਈਆਂ ਜੋ ਕਿ ਉਪਰ ਬਹੁਤ ਸਾਰੀਆਂ ਦਰਜ ਕੀਤੀਆਂ ਗਈਆਂ ਹਨ ਅਤੇ ਨੀਵੇ ਬੀ ਇਕ ਨੁਸਖਾਂ ਲਿਖਿਆ ਜਾਊਗਾ ਖਫਕਾਨ ਦੇ ਦੂਰ ਕਰਨ ਨੂੰ ਮੁਜਰਬ ਹੈ ॥

ਫਾਇਦਾ—ਜਦ ਖਫਕਾਨ ਜ਼ੋਰ ਪਕੜ ਜਾਂਦਾ ਹੈ ਤਾਂ ਗਸ਼ੀ ਹੋਣ ਲਗ ਜਾਂਦੀ ਹੈ ਅਤੇ ਬਿਮਾਰ ਜਲਦੀ ਮਰ ਜਾਂਦਾ ਹੈ ਇਸ ਲਈ ਖਫਕਾਨ ਦਾ ਬਹੁਤ ਛੇਤੀ ਇਲਾਜ ਕਰਨਾ ਚਾਹੀਏ ॥

ਨੁਸਖਾ—ਖਮੀਰਾ ਜਹਿਰਮੋਹਰਾ ਜੋ ਦਿਲ ਦੀ ਸਭ ਬਿਮਾਰੀਆਂ ਨੂੰ ਦੂਰ ਕਰਦਾ ਹੈ ਮੋਤੀਆਂ ਦੇ ਬਰਾਬਰ ਹੈ।

ਬੜਾ ਅਜ਼ਮੂਦਾ ਹੈ।

ਤਰਕੀਬ--ਜ਼ਹਿਰ ਮੋਹਰਾ ਖਤਾਈ ਇਕ ਤੋਲਾ ਪੱਥਰ ਦੇ ਚਕਲੇ ਪਰ ਥੋੜਾ ੨ ਗੁਲਾਬ ਪਾਕੇ ਘਸੈਂਦੇ ਜਾਓ ਅਤੇ ਕਿਸੇ ਚੀਨੀ ਦੇ ਪਿਆਲੇ ਵਿਚ ਪੈਂਦੇ ਜਾਓ ਜਦ ਸਾਰਾ ਘਸ ਜਾਵੇ ਤਾਂ ਛਾਵੇਂ ਸੁਕਾ ਲਵੋ, ਫੇਰ ਮਿਸਰੀ ਪਾਉ ਭਰ ਗੁਲਾਬ ਯਾ ਅਰਕ ਕਿਉੜੇ ਵਿਚ ਕਵਾਮ ਕਰੋ ਫਿਰ ਹੇਠਾਂ ਉਤਾਰਕੇ ਤਬਾਸ਼ੀਰ ਛੀ ਮਾਸੇ ਪੀਸਕੇ ਅਤੇ ਜ਼ਹਿਰਮੋਹਰਾ ਘਸਿਆ ਹੋਯਾ ਦੋਨਾਂ ਨੂੰ ਪਾਕੇ ਕੜਛੀ ਨਾਲ ਖੂਬ ਹਲਾ ਦਿਓ। ਖੁਰਾਕ ੬ ਮਾਸੇ ਤਕ ਰੋਜ਼॥

ਅਮਰਾਜ਼ ਪਿਸਤਾਨ ਅਰਥਾਤ ਥਨਾਂ ਦਾ ਸੁਜ ਜਾਣਾ

ਜੇਕਰ ਗਰਮੀ ਤੋਂ ਹੋਵੇ ਤਾਂ ਇਲਾਜ–ਬਨਫਸ਼ਾ ਈਸਬਗੋਲ ਖਤਮੀ ਖਵਾਜੀ ਮਕੋਦੀ ਡੋਡੀਆਂ ਪਾਣੀ ਵਿਚ ਉਬਾਲਕੇ ਕੋਸਾ ਕੋਸਾ ਸੋਜ ਤੇ ਧਾਰ ਬੰਨ੍ਹਕੇ ਪਾਓ। ਲੇਪ ਵਾਸਤੇ ਦੂਰ ਕਰਨੇ ਸੂਜਨ ਛਾਤੀਆਂ ਦੇ ਮੁਜਰਬ ਹੈ। ਸੋਜ ਨੂੰ ਫਾੜ ਦੇਵੇਗਾ ਜੇਕਰ ਫਟਾ ਹੋਇਆ ਹੋਵੇਗਾ ਤਾਂ ਜਖਮ ਭਰ ਦੇਵੇਗਾ ਨੀਲਾ ਥੋਥਾ ੧ ਮਾਸਾ ਹਾਲੋਂ ੨ ਮਾਸੇ ਹਲਦੀ ਗੁਗਲ ਰਾਲ ਨੌ ਨੌ ਮਾਸੇ ਗੁੜ ੧ ਤੋਲਾ ਸਭ ਨੂੰ ਕੁਟ ਛਾਣਕੇ ਗੁੜ ਵਿਚ ਖੂਬ ਮਲਾਕੇ ਕੋਸਾ ਕੋਸਾ ਬੰਨ੍ਹੋ ਜੇਕਰ ਛਾਤੀਆਂ ਦਾ ਵਰਮ ਫਸਾਦ ਖੂਨ ਤੇ ਹੋਵੇ ਤਾਂ

ਜੋਕਾਂ ਲਵਾਓ ਅਤੇ ਨਿੰਮ ਦਾ ਭੁਰਥਾ ਥੋੜਾ ਜਿਹਾ ਲੂਣ ਪਾਕੇ ਛਾਤੀਆਂ ਤੇ ਵੰਨ੍ਹੋ ਅਤੇ ਨਿੰਮ ਹੀ ਉਬਾਲ ਕੇ ਉਸ ਪਾਣੀ ਦੀ ਵਰਮ ਉਪਰ ਟਕੋਰ ਕਰੋ ਜਦ ਵਰਮ ਫਟ ਜਾਵੇ ਅਤੇ ਜਖਮ ਹੋ ਜਾਵੇ ਤਾਂ ਜਖਮ ਨੂੰ ਭਰਨ ਵਾਲੇ ਮਰਹਮ (ਮਲੱਮ) ਜਿਨਾਂ ਦਾ ਬਿਆਨ ਫੋੜਿਆਂ ਦੀ ਫਸਲ ਵਿਚ ਆਵੇਗਾ ਲਗਾਓ ॥

ਨੁਸਖਾ—ਕਿ ਇਸਤ੍ਰੀਆਂ ਦੀ ਛਾਤੀਆਂ ਨੂੰ ਬਹੁਤ ਮਜਬੂਤ ਕਰਦਾ ਹੈ ਅਨਾਰਦਾ ਛਿਲਕਾ ਸਮੇਤ ਪਤੇ ਫੁਲ ਅਤੇ ਫਲ ਦੇ ਬਰੀਕ ਪੀਸਕੇ ਇਕ ਦਿਨ ਰਾਤ ਪਾਣੀ ਵਿਚ ਭਿਉਂ ਰਖੋ ਦੂਸਰੇ ਦਿਨ ਉਬਾਲਕੇ ਮਲ ਛਾਣਕੇ ਚੌਥਾ ਹਿਸਾ ਤਿਲਾਂ ਦਾ ਤੇਲ ਪਾਕੇ ਫਿਰ ਪਕਾਓ ਜਦ ਪਾਣੀ ਸੜ ਜਾਵੇ ਅਤੇ ਤੇਲ ਰੈਹ ਜਾਵੇ ਤਾਂ ਕਿਸੇ ਸ਼ੀਸ਼ੀ ਵਿਚ ਪਾ ਰਖੋ ਅਤੇ ਰੋਜ ਛਾਤੀਆਂ ਉਪਰ ਮਲੋ ॥

ਹੋਰ ਨੁਸਖਾ ਹਲਵਾ—ਅਗਰ ਇਸਤ੍ਰੀ ਚਾਲੀ ਦਿਨ ਖਾਵੇ ਤਾਂ ਛਾਤੀਆਂ ਚੌਦਾ ਵਰਸ ਦੀ ਇਸਤ੍ਰੀ ਦੀ ਤਰਾਂ ਬਨ ਜਾਣ ਛੋਟੀਆਂ ੨ ਅੰਬੀਆਂ ਕਿ ਅਜੇ ਚਣੇ ਦੇ ਬਰਾਬਰ ਹੋਣ ਅਤੇ ਛੋਟੇ੨ ਕਿਕਰ ਦੇ ਤੁਕੇ ਇਮਲੀ ਦੇ ਬੀਜਾਂ ਦੀ ਗਿਰੀਆਂ ਅਨਾਰ ਦਾ ਛਿਲਕਾ ਸਭ ਨੂੰ ਛਾਵੇਂ ਸੁਕਾਕੇ ਬਰੀਕ ਪੀਸ ਲੌ ਅਤੇ ਮੈਦਾ ਬਣਾ ਲਵੋ, ਫਿਰ ਹਰ ਰੋਜ ਤਿਨ ਤੋਲੇ ਇਹ ਮੈਦਾ ਦਸ ਤੋਲੇ ਘਿਉ ਅਤੇ ਦਸ ਤੋਲੇ ਖੰਡ ਪਾਕੇ

ਹਲਵਾ ਬਨਾਕੇ ਖ਼ਾਓ ॥

ਹੋਰ ਨੁਸਖਾ—ਜਵਾਂ ਦਾ ਆਟਾ, ਅਨਾਰ ਦਾ ਛਿਲਕਾ ਮਾਈਂ ਬਰੀਕ ਪੀਸਕੇ ਸਿਰਕੇ ਵਿਚ ਘਿਸਾਕੇ ਪਿਸਤਾਨ ਪਰ ਲੇਪ ਕਰੋ, ਪਰ ਰਿਤੂ ਔਣ ਦੇ ਪਿਛੋਂ ਸ਼ੁਧ ਅਸ਼ਨਾ-ਨ ਕਰਕੇ ਤਿੰਨ ਦਿਨ ਤਕ ਅਤੇ ਹਰ ਰੋਜ ਤਿੰਨ ਵਾਰ ਲੇਪ ਕਰੋ ॥

ਹੋਰ ਨੁਸਖਾ—ਬਾਜੀ ਇਸਤ੍ਰੀਆਂ ਦੇ ਬਚੇ ਵਾਸਤੇ ਦੁਧ ਘੱਟ ਉਤਰਦਾ ਹੋਵੇ ਤਾਂ ਇਸ ਨੁਸਖੇ ਦਾ ਸੇਵਨ ਕਰਨਾ ਚਾਹੀਦਾ ਹੈ ਜੋ ਨੀਚੇ ਲਿਖਿਆ ਜਾਂਦਾ ਹੈ:—

ਸਤਾਵਰ ਕੁਟ ਛਾਣਕੇ ਖੰਡ ਮਲਾਕੇ ੧ ਤੋਲਾ ਰੋਜ ੩ ਜੋ ਦੁਧ ਨਾਲ ਫਕਾਓ ਤਾਂ ਦੁਧ ਜ਼ਿਆਦਾ ਉਤਰ ਆਵੇਗਾ ਯਾ ਸਤਾਵਰ ਸੌਂਫ ਹਰ ਇਕ ਬਰਾਬਰ ਕੁਟ ਛਾਣਕੇ ਉਸ ਪਾਣੀ ਨਾਲ ਫਕੋ ਜਿਸ ਪਾਣੀ ਵਿਚ ਰਾਤ ਨੂੰ ੧ ਮੁਠੀ ਭਰ ਚਣੇ ਭਿਉਂ ਰਖੇ ਹੋਣ ॥

ਹੋਰ—ਛੋਲਿਆਂ ਨੂੰ ਰਾਤ ਦੁਧ ਵਿਚ ਭਿਉਂ ਰਖਣਾ ਸਵੇਰੇ ਛੋਲਿਆਂ ਦਾ ਛਿਲਕਾ ਉਤਾਰਕੇ ਤਿੰਨ ਤੋਲੇ ਖਾਉ ਉਪਰੋਂ ਓਹੀ ਦੁਧ ਮਿਠਾ ਕਰਕੇ ਪੀਓ ॥

ਯਾ—ਸਫੈਦ ਜੀਰਾ ਸਠੀ ਦੇ ਚੌਲ ਹਰ ਇਕ ਨੌਂ ਨੌਂ ਮਾਸੇ ਪੀਸਕੇ ਪੁਣਕੇ ਅਧ ਸੇਰ ਗਊ ਦਾ ਦੁਧ ਮਿਲਾਕੇ ਘਿਉ ਦਾ ਤੜਕਾ ਲਗਾਕੇ ਮਿਸਰੀ ਪਾਕੇ ਪੀਣਾ ਬਹੁਤ

ਲਾਭਦਾਇਕ ਹੈ ॥

## ਅਮ੍ਰਾਜ਼ ਮੇਹਦ਼ਾ ਪੇਟ ਦੀਆਂ ਬਿਮਾਂਰੀਆਂ

ਪੇਟ ਦੀਆਂ ਬਿਮਾਰੀਆਂ ਬਹੁਤ ਤਰਾਂ ਦੀਆਂ ਹੁੰਦੀਆਂ ਹਨ ਜੇਕਰ ਪੇਟ ਵਿਚ ਵੰਰਮ ਹੋ ਗਿਆ ਹੋਵੇ ਤਾਂ ਵਰਮ ਦਾ ਇਲਾਜ ਕਰੋ । ਇਕ ਬਿਮਾਰ ਵਰਮ ਮੇਹਦੇ ਵਾਲਾ ਉਸਤਾਦ ਸਾਹਿਬ ਮਰਹੂਮ ਕੇ ਪਾਸ ਆਇਆ ਉਸ ਵਕਤ ਉਨਾਂ ਨੇ ਸਬਜ ਮਕੋਦਾ ਪਾਣੀ ਪੀਣ ਦਾ ਹੁਕਮ ਦਿਤਾ ਫੇਰ ਇਹ ਮੁੰਜਸ ਦਿਤਾ ਸੌਂਫ ਮਕੋ ਦੀ ਡੋਡੀਆਂ ਮੁਲੱਠੀ ਛੀ ੨ ਮਾਸੇ ਤੁਖਮ ਕਸੂਸ ਛੇ ਮਾਸੇ ਢਿੱਲੀ ਪੋਟਲੀ ਵਿਚ ਬੰਨਕੇ ਮੁਨੱਕਾ ੧੦ ਦਾਣੇ ਤੁਖਮ ਖਿਆਰੈਣ ੬ ਮਾਸੇ ਗੁਲਕੰਦ ਦੋ ਤੋਲੇ ਪਾਣੀ ਵਿਚ ਉਬਾਲਕੇ ਮਲ ਛਾਣਕੇ ਪਲਾਓ । ਅਠਵੇਂ ਦਿਣ ਸਰਨਾ ਨੌਂ ਮਾਸੇ ਅੰਲਤਾਸ ਪੰਜ ਤੋਲੇ ਤੁਰੰਜਬੀਨ ਤਿੰਨ ਤੋਲੇ ਰੋਗਨ ਬਦਾਮ ਛੇ ਮਾਸੇ ਜਿਸਤਰਾਂ ਪਿਛੇ ਅਮਰਾਜ਼ ਨਿਸੀਆਨ ਵਿਚ ਲਿਖਿਆ ਹੈ ਮੁਸਹਲ ਦਿਤਾ ਪੰਜ ਦਸਤ ਆਏ ਨੌਵੇਂ ਦਿਨ ਮਕੋ ਦੀਆਂ ਡੋਡੀਆਂ ਛੇ ਮਾਸੇ ਮੁਲੱਠੀ ੪ ਮਾਸੇ ਮੁਨੱਕਾ ੧੦ ਦਾਣੇ ਉਬਾਲਕੇ ਮਲ ਛਾਣਕੇ ਸ਼ਰਬਤ ਬਜ਼ੂਰੀ ਦੋ ਤੋਲਾ ਪਾਕੇ ਤੁਖਮ ਕਨੌਚਾ ਪੰਜ ਮਾਸੇ ਛਿੜਕ ਕੇ ਪੀਣ ਦਾ ਹੁਕਮ ਦਿਤਾ ਦਸਵੇਂ ਦਿਨ ਉਪਰ ਲਿਖਿਆ ਹੋਇਆ ਫੇਰ ਜੁਲਾਬ ਦਿਤਾ ਗਿਆਰਵੇਂ ਦਿਨ ਉਹੀ ਨੌਮੇ ਦਿਨ

ਵਾਲੀ ਚੀਜ਼ਾਂ ਬਾਹਰਵੇਂ ਦਿਨ ਹਬ ਰੇਵੰਦ ਤਿਆਰ ਕਰਨਦਾ ਹੁਕਮ ਦਿਤਾ ਨੁਸਖਾ ਹੱਬ ਰੇਵੰਦ ਰਿਉਂਦ ਚੀਨੀ ਅਨੀਸੂ ਗੁੱਗਲ ਹਰ ਇਕ ਡੇੜ ਮਾਸਾ ਤੁਰੱਬਦ ਨੌਂ ਮਾਸੇ ਰੋਗਨ ਬਦਾਮ ਤਿੰਨ ਮਾਸੇ ਵਿਚ ਝਸਕੇ ਗਾਰੀਕੂਨ ਤਿੰਨ ਮਾਸੇ ਜਰਾਵੰਦ ਮਦਾਹਰਜ ਦੋ ਮਾਸੇ ਕੁੱਟ ਛਾਣਕੇ ਮੂੰਗ ਦੇ ਦਾਣੇ ਦੇ ਬਰਾਬਰ ਗੋਲੀਆਂ ਬੰਨੋ ਅਤੇ ਪਹਿਰ ਦੇ ਤੜਕੇ ਛੇ ਮਾਸੇ ਸਝਜ ਮਕੋ ਦੇ ਅਰਕ ਨਾਲ ਬਿਮਾਰ ਨਿਗਲ ਲਵੇ। ਸਵੇਰੇ ਉਹੀ ਨੁਸ਼ਖਾ ਮੁਸਹਲ ਵਾਲਾ ਦਿਓ। ਤਰਕੀਬ ਤੁਰਬਦ ਦੀ ਹਮੇਸ਼ਾ ਚੇਤੇ ਰਖੋ ਕਿ ਤੁਰਬਦ ਨੂੰ ਉਪਰੋਂ ਜਰਾ ਜਰਾ ਚਾਕੂ ਨਾਲ ਛਿਲ ਸਿਟੋ ਫਿਰ ਫਾੜਕੇ ਵਿਚ ਜੋ ਸਖਤ ਲਕੜੀ ਹੈ ਉਹ ਬੀ ਸਿਟ ਪਾਓ ਸਿਰਫ ਦਰਮਿਆਨ ਦਾ ਛਿਲਕਾ ਲੈਣਾ ਅਤੇ ਬਰੀਕ ਪੀਸਕੇ ਉਸ ਨੂੰ ਬਦਾਮ ਰੋਗਨ ਵਿਚ ਚਰਬ ਕਰ ਲੈਣਾ ਜਿਥੇ ਕਿਤੇ ਗੋਲੀਆਂ ਜਾਂ ਫੱਕੀ ਵਿਚ ਤੁਰਬਦ ਪਵੇ ਤਾਂ ਇਸੇ ਤਰਾਂ ਕਰਨਾ। ਤਰਕੀਬ ਗਾਰੀਕੂਨ ਇਸਨੂੰ ਕੁਟਕੇ ਛਾਨਣੀ ਵਿਚ ਛਾਣਕੇ ਵਰਤਣਾ ਚਾਹੀਏ ਕਿਉਂਕਿ ਇਸ ਵਿਚ ਵਾਲ ਨੁਕਸਾਨ ਦੇਣ ਵਾਲੇ ਹੁੰਦੇ ਹਨ ਛਾਨਣ ਨਾਲ ਓਹ ਵਾਲ ਛਾਨਣੀ ਵਿਚ ਰੈਹ ਜਾਂਣ ਗੇ ਚੌਥੇ ਮੁਸਹਿਲ ਵਿਚ ਬੀ ਇਸੇ ਤਰਾਂ ਪਹਿਰ ਦੇ ਤੜਕੇ ਛੇ ਮਾਸੇ ਹੱਬ ਰੇਵੰਦ ਦਿਓ ਅਤੇ ਸਵੇਰੇ ਉਪਰ

ਵਾਲੀ ਮੁੰਜਸ ਵਿਚ ਸਰਨਾ ਮਕੀ ਮਲਾਕੇ ਜੁਸ਼ਾਂਦਾ ਤਿਆਰ ਕਰੋ। ਫੇਰ ਮੁਸਹਲ ਵਾਲੀਆਂ ਚੀਜ਼ਾਂ ਨਾਲ ਮੁਸਹਲ ਤਿਆਰ ਕਰਕੇ ਬਿਮਾਰ ਨੂੰ ਪਿਲਾਇਆ ਗਿਆ ਸਾਰਾ ਵਰਮ ਮੇਹਦੇ ਦਾ ਜਾਂਦਾ ਰਿਹਾ ਅਤੇ ਬਿਮਾਰ ਤੰਦਰੁਸਤ ਹੋ ਗਿਆ॥

ਫੈਦਾ—ਸ਼ੁਰੂ ਵਰਮ ਵਿਚ ਮੇਹਦੇ ਪਰ ਮਕੋ ਦੀਆਂ ਡੋਡੀਆਂ ਛੇ ਮਾਸੇ ਗੇਰੂ ਸੰਦਲ ਸੁਰਖ ਤਿੰਨ ਤਿੰਨ ਮਾਸੇ ਅੰਬਲ ਤਾਸ ਦੇ ਬੀਜ ਨੌ ਮਾਸੇ ਅਰਕ ਮਕੋ ਵਿਚ ਘੋਟਕੇ ਲੇਪ ਕਰੋ ਚਾਰ ਦਿਨ ਪਿਛੋਂ ਬਾਬੂਨਾ ਖਤਮੀ ਖਵਾਜੇ ਮਕੋ ਬਾਲਛੜ ਛੇ ਛੇ ਮਾਸੇ ਰੋਗਨ ਗੁਲ ਨੌ ਮਾਸੇ ਕੋਸਾ ਕੋਸਾ ਲੇਪ ਕਰੋ॥

ਹੋਰ ਨੁਸਖਾ—ਚੂਹੇਦੀਆਂ ਮੇਂਗਣਾ ਹਰਨਦੀਆਂ ਮੇਂਗਣਾ ਮਕੋ ਦੇ ਪਾਣੀ ਵਿਚ ਘੋਟਕੇ ਮੇਹਦੇ ਤੇ ਲੇਪ ਕਰਨਾ ਬਹੁਤ, ਲਾਭਦਾਇਕ ਹੈ॥

## ਵਜਾਉਲ ਫਵਾਦ

ਇਹ ਫਮ ਮੇਹਦਾ ਐਸਾ ਸਖਤ ਦਰਦ ਹੁੰਦਾ ਹੈ ਕਿ ਗਸ਼ੀ ਦੀ ਨੌਬਤ ਪੁਜ ਜਾਂਦੀ ਹੈ ਅਤੇ ਹੱਥ ਪੈਰ ਠੰਡੇ ਹੋ ਜਾਂਦੇ ਹਨ॥

ਇਮਲੀ ਪੰਜ ਤੋਲੇ ਆਲੂ ਬੁਖਾਰਾ ੧੦ ਦਾਣੇ ਪਾਣੀ ਵਿਚ ਮਲ ਛਾਣ ਕੇ ਸ਼ਰਬਤ ਅਨਾਰ ਮਲਾ ਕੇ ਦਿਓ॥

ਅਤੇ ਚੰਨਣ ਘਸਾਕੇ ਫੰਮਮੇਹਦਾ (ਕੌਡੀ) ਦੀ ਜਗਾ ਤੇ ਲੇਪ ਕਰੋ ॥

ਤੰਦਰੁਸਤੀ ਦੀ ਹਾਲਤ ਵਿਚ ਮੁੰਜ਼ਸ਼ ਅੰਤੇ ਮੁਸਹਲ ਕਰੋ। ਜਵਾਰਸ਼ਊਦ ਤੁਰਸ਼ ਬਹੁਤ ਲਾਭਦਾਇਕ ਹੈ। ਇਸਦਾ ਨੁਸਖਾ ਅਗੇ ਲਿਖਿਆ ਜਾਵੇਗਾ ॥

ਕੈ ਹੋਣਾ ਜਾਂ ਜੀ ਮੁਤਲਾਣਾ ॥

ਇਲਾਜ—ਜਵਾਰਸ਼ਊਦ ਤੁਰਸ਼ ਖਾਓ ਯਾ ਨਿੰਬੂ ਦੀ ਸ਼ਕੰਜਬੀ ਜਾਂ ਸਿਰਕੇ ਦੀ ਸਕੰਜਬੀ ਯਾ ਇਮਲੀ ਪਾਣੀ ਵਿਚ ਭਿਉਂ ਕੇ ਪੀਓ। ਇਹ ਸਭ ਬਾਤਾਂ ਲਾਭ-ਦਾਇਕ ਹਨ ॥

ਨੁਸਖਾ—ਭਾਂਵੇ ਕੈ ਗਰਮੀ ਤੋਂ ਹੋਵੇ ਭਾਂਵੇ ਸਰਦੀ ਤੋਂ ਉਸਦੇ ਹਟਾਉਣ ਲਈ ਅਜ਼ਮੂਦਾ ਹੈ॥ ਜਰਿਸ਼ਕ ਪੋਸਤ ਸਮਾਕ ਪੂਦਨਾ ਪੋਸਤ ਬੇਰੂਨ ਪਿਸਤਾ ਅਰਥਾਤ ਉਹ ਛਿਲਕਾ ਜਿਸਦੇ ਵਿਚੋਂ ਪਿਸਤਾ ਨਿਕਲਦਾ ਹੈ ਊਦ ਬਾਲਛੜ ਤੱਜ ਲੌਂਗ ਜੀਰਾ ਸਿਆਹ ਹਰ ਇਕ ਤਿੰਨਤਿੰਨ ਮਾਸੇ ਗੁਲ ਸੁਰਖ ਛੇ ਮਾਸੇ ਸਭ ਨੂੰ ਪੀਸ ਕੇ ਸਫੂਫ ਅਰ-ਥਾਤ ਫੱਕੀ ਬਣਾ ਛਡੋ ਹਰ ਰੋਜ ਛੇ ਮਾਸੇ ਸ਼ਰਬਤ ਅਨਾਰ ਮਿਲਾਕੇ ਚਟੋ। ਉਪਰੋਂ ਅਰਕ ਸੌਂਫ ਅਰਕ ਪੁਦੀਨਾ ਅਰਕ ਇਲਾਚੀ ਪੰਜ੨ ਤੋਲੇ ਤਿੰਨੇ ਅਰਕ ਜਾਂ ਜੇਹੜਾ ਮਿਲ ਸਕੇ ਪੀਓ। ਜੀਰਾ ਸਿਆਹ ਨੂੰ ਸਿਰਕੇ ਵਿਚ

ਭਿਉਂ ਕੇ ਸਾਇਆ ਵਿਚ ਸੁਕਾ ਲਿਆ ਹੋਵੇ ਫੇਰ ਫੱਕੀ ਵਿਚ ਮਲਾਇਆ ਜਾਵੇ ਤਾਂ ਬਹੁਤ ਹੱਛਾ ਹੈ ॥

ਹੋਰ ਮੁਜੱਰਬ ਨੁਸਖਾ—ਜੇ ਭੁਖ ਨਾ ਲਗਦੀ ਹੋਵੇ ਯਾ ਖਾਣਾ ਖਾਂਦੇ ਹੀ ਜਿਗਰ ਵਿਚ ਦਰਦ ਸ਼ੁਰੂ ਹੋਜਾਵੇ ਜਾਂ ਪਿਆਸ ਬਾਹਲੀ ਲਗਦੀ ਹੋਵੇ ਜਾਂ ਜੀ ਕੱਚਾ ਰੈਹੰਦਾ ਹੋਵੇ ਜਾਂ ਦਸਤ ਔਂਦੇ ਹੋਣ ਯਾ ਕੈ ਔਂਦੀ ਹੋਵੇ ਸਭਨਾ ਲਈ ਲਾਭਦਾਇਕ ਹੈ॥ ਨਿਮਕ ਲਾਹੋਰੀ ਪੰਜ ਤੋਲੇ ਪੋਸਤ ਸਮਾਕ ਧਨੀਆਂ ਅਸਾਰਾ ਜ਼ਿਰਿਸ਼ਕ ਅਨਾਰਦਾਣਾ (ਭੁੰਨਿਆ ਹੋਇਆ) ਬਿਰੀਆਂ ਹਰ ਇਕ ਪੰਜ ਤੋਲੇ ਲੂਣ ਨੂੰ ਜਰਾ ੨ ਕਰਕੇ ਇਕ ਕੜਾਹੀ ਜਿਸ ਵਿਚ ਕਿਲ ਪਤੀ ਨਾ ਹੋਵੇ ਥੋੜਾ ਥੋੜਾ ਅਰਕ ਨਿੰਬੂ ਪੈਂਦੇ ਜਾਓ ਅਤੇ ਨਿਮਕ ਨੂੰ ਲੋਹੇਦੀ ਕੜਛੀ ਨਾਲ ਭੁੰਨਦੇ ਰਹੋ ਏਥੋਂ ਤਕ ਕਿ ਅਧ ਸੇਰ ਅਰਕ ਨਿੰਬੂ ਸੜ ਜਾਵੇ ਅਤੇ ਪੋਸਤ ਸਮਾਕ ਨੁਸਖਿਆਂ ਵਿਚ ਬਹੁਤ ਜਗਾ ਆਇਆ ਹੈ ਇਸ ਤਰਾਂ ਕਰਨਾ ਚਾਹੀਏ ਕਿ ਪੰਨਸਾਰੀ ਤੋਂ ਸਮਾਕ ਲੈ ਕੇ ਉਸਨੂੰ ਖੂਬ ਮਲੋ ਸਬੂਸ (ਫੋਕ) ਵਖ ਹੋਜਾਵੇਗਾ ਅਤੇ ਦਾਣੇ ਜੁਦਾ ਦਾਣਿਆਂ ਨੂੰ ਸੁਟ ਪਾਓ ਅਤੇ ਫੋਕ ਹੀ ਕੰਮ ਵਿਚ ਔਂਦਾ ਹੈ। ਇਸਨੂੰ ਪੋਸਤ ਸਮਾਕ ਕੈਂਹਦੇ ਹਨ ॥

ਤਰਕੀਬ ਅਸਾਰਾ ਜਰਿਸ਼ਕ—ਬਜਾਰ ਸੇ ਜਰਿਸ਼ਕ ਅਧ ਸੇਰ ਲਵੋ ਰਾਤ ਨੂੰ ੨ ਸੇਰ ਪਾਣੀ ਵਿਚ ਭਿਉਂ ਰਖੋ

ਸਵੇਰੇ ਜਰਿਸ਼ਕ ਨੂੰ ਪਾਣੀ ਵਿਚੋਂ ਕੱਢਕੇ ਕੁਟ ਲਵੇ ਫੇਰ ਉਸੇ ਪਾਣੀ ਵਿਚ ਮਲਕਰ ਘੋਲਕੇ ਕੁਸੁੰਭੇ ਦੀ ਤਰਾਂ ਨਤਾਰੋ ਅਤੇ ਤਿੰਨ ,ਚਾਰ ਵਾਰ ਨਤਾਰੋ ਮੈਲ ਮਿਟੀ ਆਦਕ ਉਪਰਲੇ ਕਪੜੇ ਵਿਚ ਰੈਹ ਜਾਵੇਗੀ ਸਫ਼ਾ ਪਾਣੀ ਖੱਟਾਖੱਟਾ ਹੇਠਲੇ ਬਰਤਨ ਵਿਚ ਆਜਾਊਗਾ ਫੇਰ ਉਸ ਪਾਣੀ ਨੂੰ ਕੜਾਹੀ ਵਿਚ ਪਾ ਕੇ ਚੁਲੇ ਉਪਰ ਪਕਾਓ ਤਾਂ ਪਾਣੀ ਉਡ ਜਾਊਗਾ ਸੁਕ ਕੇ ਜੋ ਚੀਜ ਕੜਾਹੀ ਵਿਚ ਰਹੀ ਹੈ ਉਹ ਅਸਾਰਾਜਰਿਸ਼ਕ ਹੈ ਫੇਰ ਅਨਾਰਦਾਣੇ ਨੂੰ ਬੀ ਭੁੰਨ ਲਵੋ ਫੇਰ ਸਭ ਨੂੰ ਜੁਦਾ ਜੁਦਾ ਪੀਸ ਕੇ ਮਲਾਓ ਅਤੇ ਬੋਤਲ ਵਿਚ ਪਾ ਰਖੋ ਲੋੜ ਪਈ ਤੇ ਇਕ ੨ ਮਾਸਾ ਖਾਓ। ਇਹ ਚੂਰਨ ਬਹੁਤ ਹੀ ਮਜ਼ੇ ਦਾਰ ਹੁੰਦਾ ਹੈ ॥

ਵਜਾਉਲ ਮੇਹਦਾ

ਪੇਟ ਦੇ ਦਰਦ ਨੂੰ ਕੈਹਿੰਦੇ ਹਨ ॥

ਨੁਸਖਾ--ਮਾਜੂਨ ਕਮੂਨੀ ਦਸਤਾਵਰ ਹੈ ਅਤੇ ਮੇਹਦੇ ਦੇ ਦਰਦ ਨੂੰ ਦੂਰ ਕਰਦਾ ਹੈ ਅਤੇ ਰੀਹ ਨੂੰ ਤੋੜਦਾ ਹੈ– ਜ਼ੀਰਾ ਸਿਆਹ ਸਿਰਕੇ ਵਿਚ ਭਿਉਂਕੇ ਛਾਂਵੇ ਸੁਕਾਕੇ ਅਠ ਤੋਲੇ ਮਘਾਂ ਡੇੜ ਤੋਲਾ ਅਫਤੇਮੂ ਤਿਨ ਤੋਲੇ ਸੁੰਢ ਡੇਡ ਤੋਲਾ ਪੂਦਨਾ ਨੌਂ ਮਾਸੇ ਸਾਤਰ ਸਦਾਵ ਨੌਂ ਨੌਂ ਮਾਸੇ ਤ੍ਰੀਵੀ ਸਾਫ ਕੀਤੀ ਹੋਈ ਚਾਰ ਤ੍ਰੋਲੇ ਬੂਰਾ ਅਰਮਨੀ ਨੌਂ

ਮਾਸੇ ਮਿਸਰੀ ਤਿੰਨ ਪਾਉ ਮਿਸਰੀ ਦਾ ਕਿਵਾਮ ਕਰਕੇ ਸਭ ਚੀਜਾਂ ਕੁਟ ਛਾਣਕੇ ਕੜਛੀ ਨਾਲ ਖੂਬ ਮਲਾ ਦਿਓ ਫੇਰ ਕਿਸੇ ਮਰਤਬਾਨ ਵਿਚ ਪਾ ਰਖੋ ਖੁਰਾਕ ੧ ਤੋਲਾ ਯਾ ਘਟ ਵੱਧ ਜਿੰਨੀ ਲੋੜ ਹੋਵੇ। ਜੇਕਰ ਦਰਦ ਮਿਹਦਾ ਰੀਹੀ ਹੋਵੇ ਤਾਂ ਮਜੂਨ ਕਮੂਨੀ ਨੌਂ ਮਾਸੇ ਦੁਲਾ ਕੇ ਉਪਰ ਤੇ ਦੁਸ਼ਾਂਦਾ ਸੌਂਫ ਸੌਂਫ ਦੀ ਜੜ ਹਰ ਇਕ ਨੌਂ ਮਾਸੇ ਅਨੇਸੂੰ ਤਿੰਨ ਮਾਸੇ ਮਨੱਕਾ ੧੦ ਦਾਣੇ ਕਾਲੀ ਮਿਰਚ ਕਮੂੰਬੇ ਦੇ ਬੀਜ ਤਿੰਨ ੨ ਮਾਸੇ ਜੋ ਪਾਣੀ ਵਿਚ ਉਬਾਲ ਕੇ ਪਹਿਲੇ ਹੀ ਸਾਫ ਕਰ ਲਿਆ ਹੋਵੇ ਪਲਾਓ॥

ਹੋਰ ਨੁਸਖਾ--ਪੇਟ ਦੇ ਦਰਦ ਨੂੰ ਦੂਰ ਕਰਦਾ ਹੈ। ਮਹਾਂ ਦਾ ਆਟਾ ੧ ਪਾਉ ਕਾਲਾ ਜੀਰਾ ਕਾਲਾ ਨਿਮਕ ਮਸਤਗੀ ਬਾਲਛੜ ਹਰ ਇਕ ਤੋਲਾ ਤੋਲਾ ਹਿੰਗ ਸੋਏ ਅਜਵੈਣ ਹਰ ਇਕ ਨੌਂ ਨੌਂ ਮਾਸੇ ਬਰੀਕ ਪੀਸ ਕੇ ਮਹਾਂਦੇ ਆਟੇ ਵਿਚ ਮਲਾਕੇ ਅਕਵਾਸ਼ੀ ਰੋਟੀ ਪਕਾਓ ਅਰਿੰਡੀ ਦੇ ਤੇਲ ਯਾ ਤਿਲਾਂ ਦੇ ਤੇਲ ਨਾਲ ਚੋਪੜਕੇ ਪੇਟ ਤੇ ਬੰਨੋ॥

ਹੋਰ ਨੁਸਖਾ--ਅਰਕ ਅਨੇਸੂੰ ਪੇਟ ਦੇ ਦਰਦ ਨੂੰ ਝਟ ਪਟ ਨਸ਼ਟ ਕਰਦਾ ਹੈ ਅਨੇਸੂੰ ਤੁਖਮ ਕਰੱਫਸ ਸੌਂਫ ਅਜਵੈਣ ਹਰ ਇਕ ਪੰਜ ਤੋਲੇ ਦੋ ਸੇਰ ਪਾਣੀ ਪਾਕੇ ਅਰਕ ਖਿਚੋ ਅਤੇ ਥੋੜਾ ਥੋੜਾ ਪੀਣ ਨੂੰ ਦਿਓ॥

ਫੈਦਾ—ਵਜਾਉਲਫਵਾਦ ਦੇ ਵਾਸਤੇ ਉਹ ਨਿਮਕ

ਵਾਲੀ ਫੱਕੀ ਜੋ ਨਿੰਬੂ ਦੇ ਅਰਕ ਵਿਚ ਭੁੰਨ ਕੇ ਬਣਾਈ ਗਈ ਹੈ ਅਤੇ ਇਮਲੀ ਗੁਲਾਬ ਯਾ ਪਾਣੀ ਵਿਚ ਭਿਉ ਕੇ ਉਸਦਾ ਪਾਣੀ ਮਿਸਰੀ ਨਾਲ ਮਿੱਠਾ ਕਰਕੇ ਥੋੜਾ ਥੋੜਾ ਘੜੀ ਘੜੀ ਪੀਣਾ ਬਹੁਤ ਲਾਭ ਦਾਇਕ ਹੈ ॥

ਨੁਸਖਾ--ਚੰਦਨ ਸਫ਼ੈਦ ਗੁਲਾਬ ਵਿਚ ਘਸਾਕੇ ਟੱਲੀ ਉਸ ਨਾਲ ਭਿਉ ਕੇ ਫੰਮ ਮੇਹਦਾ (ਕੌਡੀ ਤੋਂ ਜਰਾ ਹੇਠਾਂ) ਤੇ ਰਖੋ ਅਤੇ ਅਤਰ ਦਾਰਚੀਨੀ ਲੌਂਗ ਰੋਗਨ ਗੁਲ ਫੰਮ ਮੇਹਦਾ ਉਪਰ ਮਲੋ ॥

ਫੈਦਾ—ਇਕ ਬਿਮਾਰ ਵਜਾਉਲਫਵਾਦ ਨਾਲ ਤੰਗ ਹੋਕੇ ਕਿ ਕਿਸੇ ਦੇ ਇਲਾਜ ਨਾਲ ਫੈਦਾ ਨਾ ਹੋਇਆ ਉਸਤਾਦ ਸਾਹਬ ਮਰਹੂਮ ਨੇ ਇਹ ਨੁਸਖਾ ਦਿਤਾ ॥

ਨਿੰਬੂ ਦਾ ਪਾਣੀ, ਮਕੋ ਹਰੀ ਦਾ ਪਾਣੀ, ਗੁਲਾਬ, ਸਿਰਕਾ, ਪੂਦਨੇ ਦਾ ਪਾਣੀ, ਅਧਰਕ ਦਾ ਪਾਣੀ, ਪਾਨ ਦੇ ਪਤਿਆਂ ਦਾ ਪਾਣੀ ਹਰਇਕ ਤੋਲਾ ੨ ਪਪੀਤਾ ਪੀਸ ਕੇ ਡੇਢ ਮਾਸਾ ਨਿਰਮਸੀ ਗੁਲਾਬ ਵਿਚ ਘਸਾ ਕੇ ਡੇੜ ਮਾਸਾ, ਨੁਸ਼ਾਦਰ, ਸੁਹਾਗਾ ਖਿਲ ਕੀਤਾ ਹੋਇਆ ਮਾਸਾ ਮਾਸਾ, ਸਕੰਜਬੀ ਦੋ ਤੋਲੇ ਸਭ ਮਿਲਾਕੇ ਥੋੜਾ ਥੋੜਾ ਚੱਟਨ ਨਾਲ ਬਿਲ ਕੁਲ ਅਰਾਮ ਹੋ ਰਿਆ ਅਤੇ ਵਜਾਉਲ-ਫਵਾਦ ਜਾਂਦਾ ਰਿਹਾ ਪ੍ਰੰਤੂ ਕਬਜ਼ ਦੀ ਸ਼ਕਾਇਤ ਰਹੀ ਅਤੇ ਸਿਰ ਭਾਰੀ ਥਾ ਇਸ ਲਈ ਤੁਰੰਜਬੀਨ ਸ਼ਰਬਤ

ਵਰਦ ਉਪਰ ਵਾਲੇ ਨੁਸਖੇ ਵਿਚ ਜਿਆਦਾ ਕੀਤਾ ਗਿਆ ਤਿਨ ਦਸਤ ਹੋਏ ਪਰੀ ਤੰਦਰੁਸਤੀ ਨਸੀਬ ਹੋਈ ॥

## ਹੈਜ਼ਾ

ਇਹ ਬਹੁਤ ਬੁਰੀ ਬਿਮਾਰੀ ਹੈ ਕੈ ਯਾ ਦਸਤ ਬੇਹੱਦ ਯਾ ਦੋਨੋਂ ਕਲਾਂ ਖੁਲ ਜਾਂਦੀਆਂ ਹਨ। ਰੋਗੀ ਕਮਜ਼ੋਰ ਹੋਕੇ ਮਰ ਜਾਂਦਾ ਹੈ ਇਸਦਾ ਜਲਦੀ। ਇਲਾਜ ਕਰਨਾ ਚਾਹੀਏ ॥

ਇਲਾਜ ਸਕੰਜਬੀ ਪੰਜ ਤੋਲੇ ਗੁਲਾਬ ਦਸ ਤੋਲੇ ਕੋਸਾ ਕਰਕੇ ਪਲਾਓ ਤਾਂਕਿ ਖੁਲਕੇ ਕੈ ਹੋ ਜਾਵੇ ॥

ਫੈਦਾ—ਹੈਜ਼ੇ ਵਾਲੇ ਨੂੰ ਗਿਜ਼ਾ ਅਤੇ ਪਾਣੀ ਤੋਂ ਰੋਕੋ ਕੈ ਅਤੇ ਦਸਤਾਂ ਨੂੰ ਰੋਕਣਾ ਅੱਛਾ ਨਹੀਂ ਹਾਂ ਜੇਕਰ ਬਹੁਤ ਆ ਚੁਕੇ ਹੋਣ ਅਤੇ ਬਿਮਾਰ ਕਮਜ਼ੋਰ ਹੁੰਦਾ ਨਜ਼ਰ ਆਵੇ ਤਾਂ ਉਸ ਵਕਤ ਰੋਕਣਾ ਜ਼ਰੂਰੀ ਹੈ ॥

ਨੁਸਖਾ ਅਜ਼ਮੂਦਾ ਮਿਰਜ਼ਾ ਅਲੀਬੇਗਖਾਨ ਸਾਹਿਬ ਮਰਹੂਮ ਦਾ—ਅਫੀਮ ਕਾਫੂਰ ਹਿੰਗ ਤਿੰਨੇ ਬਰਾਬਰ ਰੀਠੇ ਦੇ ਪਾਣੀ ਵਿਚ ਪੀਸਕੇ ਚਣੇ ਦੇ ਬਰਾਬਰ ਗੋਲੀਆਂ ਬੰਨੋ ਇਕ ਦੋ ਗੋਲੀਆਂ ਅਖੀਰ ਹੈਜ਼ੇ ਵਿਚ ਦਿਓ। ਜੇਕਰ ਪਿਆਸ ਬਹੁਤ ਹੋਵੇ ਤਾਂ ਤਵਾਸੀਰ, ਜ਼ੈਹਰਮੋਹਰਾ ਖਤਾਈ ਮਾਸ਼ਾ ਮਾਸ਼ਾ ਜ਼ਰਿਸ਼ਕ ਚਾਰ ਮਾਸੇ ਗੁਲਾਬ ਵਿਚ ਪੀਸਕੇ ਸਰਬਤ ਅਨਾਰ ਮਲਾਕੇ ਪਲਾਓ ॥

ਫਾਇਦਾ—ਜੇਕਰ ਹੈਜ਼ਾ ਬੰਦ ਹੋਵੇ ਅਰਥਾਤ ਖੁਲ ਕੇ ਕੈ ਯਾ ਦਸਤ ਨਾ ਹੋਣ ਤਾਂ ਉਸਦੀ ਜ਼ੈਹਰ ਦਿਲ ਅਤੇ ਦਮਾਗ ਨੂੰ ਚੜਕੇ ਝਟ ਪਟ ਰੋਗੀ ਮਰ ਜਾਂਦਾ ਹੈ॥ ਇਸ ਲਈ ਕਿਹਾ ਹੈ ਕਿ ਕਬਜ ਹੋਣ ਵਾਲੀਆਂ ਚੀਜਾਂ ਨਾ ਦਿਓ ਜੇਕਰ ਹੈਜੇ ਵਾਲੇ ਦੇ ਹੋਸ਼ ਗੁਮ ਹੋਗਏ ਹੋਣ ਤਾਂ ਨੀਲਾ ਕਪੜਾ ਸਾੜ ਕੇ ਉਸਦੀ ਰਾਖ ਆਦਮੀ ਦੇ ਪਸ਼ਾਬ ਵਿਚ ਮਲਾਕੇ ਪਲਾਓ ਤਾਂ ਝਟ ਹੋਸ਼ ਵਿਚ ਆਜਾਵੇ। ਜੇ ਕਰ ਸਿਕ੍ਰੰਜਬੀ ਭੀ ਮਲਾਓ ਤਾਂ ਬਹੁਤ ਚੰਗਾ ਹੈ॥

ਨੁਸਖਾ—ਛੋਟੀਆਂ ਲੈਚੀਆਂ ਦਾ ਛਿਲਕਾ ਇਕ ਦੋ ਤੋਲੇ ਗੁਲਾਬ ਯਾ ਪਾਣੀ ਦਸ ਤੋਲਿਆਂ ਵਿਚ ਪਕਾਓ ਜਦ ਅਧਾ ਪਾਣੀ ਸੜ ਜਾਵੇ ਤਾਂ ਪੁਣਕੇ ਰੋਗੀ ਨੂੰ ਪਲਾਓ। ਦਸਤ ਅਤੇ ਕੈ ਦੇ ਰੋਕਣ ਵਿਚ ਬਹੁਤ ਵਧਕੇ ਹੈ, ਚੇਤਾ ਰਹੇ ਕਿ ਆਦਮੀ ਦਾ ਪਸ਼ਾਬ ਇਸ ਵਿਚ ਬਹੁਤ ਅਸਰ ਦਖੌਂਦਾ ਹੈ। ਜੇਕਰ ਗਸ਼ੀ ਹੋਜਾਵੇ ਤਾਂ ਕਸਤੂਰੀ ੧ ਮਾਸਾ ਗੁਲਾਬ, ਕੇਉੜਾ ਦੋ ਦੋ ਤੋਲਾ ਕਸਤੂਰੀ ਪੀਸ ਕੇ ਏਨਾ ਅਰਕਾਂ ਵਿਚ ਘੋਲਕੇ ਥੋੜਾ ਥੋੜਾ ਹਲਕ ਵਿਚ ਟਪਕਾਓ॥

ਹੋਰ ਨੁਸਖਾ—ਜੋ ਬਹੁਤ ਹੀ ਅਜਮੂਦਾ ਹੈ ਇਸਦਾ ਹਰ ਇਕ ਘਰ ਵਿਚ ਬਣਾਕੇ ਰਖਣਾ ਬੜਾ ਜ਼ਰੂਰੀ ਹੈ॥ ਰੀਹਾਂ ਦੇ ਤੋੜਨ ਵਿਚ ਅਤੇ ਭੁਖ ਦੇ ਵਧੌਣ ਵਿਚ ਅਤੇ

ਪੇਟ ਦੇ ਸਭ ਤਹਾਂ ਦੇ ਰੋਗਾਂ ਦੇ ਦੂਰ ਕਰਨ ਵਿਚ ਅਤੇ ਜੇਕਰ ਜਿੰਦਗੀ ਬਾਕੀ ਹੈ ਤਾਂ ਭਗਵਾਨ ਦੀ ਕ੍ਰਿਪਾ ਨਾਲ ਹੈਜੇ ਦੇ ਨਸ਼ਟ ਕਰਨ ਨੂੰ ਏਹੋ ਦਵਾਈ ਕਾਫੀ ਹੈ॥ ਅੱਕ ਦੇ ਫੁਲ ਜੋ ਅਜੇ ਖਿੜੇ ਨਾ ਹੋਣ ਛੇ ਤੋਲੇ, ਕਾਲੀ ਮਿਰਚ ਤਿੰਨ ਤੋਲੇ, ਨਿਮਕ ਸਾਂਬਰ ਤਿੰਨ ਤੋਲੇ ਅਛੇ ਅਛੇ ਲੌਂਗ ਟੋਪੀ ਦਾਰ ਨੌ ਮਾਸੇ, ਨੁਸਾਦਰ ਨੌ ਮਾਸੇ; ਅਨਬੁਝ ਕਲੀ ਤਿੰਨ ਮਾਸੇ, ਅਫੀਮ ਡੇੜ ਮਾਸਾ, ਸਭ ਨੂੰ ਕੁਟ ਛਾਣ ਕੇ ਇਕ ਦੋ ਦਿਨ ਅਧਰਕ ਅਧ ਸੇਰ ਦੇ ਪਾਣੀ ਵਿਚ ਖੂਬ ਖਰਲ ਕਰੋ, ਫੇਰ ਨਿੰਬੂ ਕਾਗਜੀ ਅਧ ਸੇਰ ਦੇ ਅਰਕ ਵਿਚ ਖਰਲ ਕਰੋ ਫੇਰ ਗੋਲੀਆਂ ਚਣੇ ਦੇ ਬਰਾਬਰ ਬੰਨੋ ਖੁਰਾਕ ਇਕ ਦੋ ਗੋਲੀਆਂ ਚੱਬਕੇ ਖਾਓ॥

## ਜ਼ੋਹਿਬਤ ਕਲਬੀ

ਅਰਥਾਤ ਆਦਮੀ ਕਿੰਨਾ ਹੀ ਖਾਏ ਭੁਖ ਮਿਟਦੀ ਹੀ ਨਹੀਂ ਜੇਕਰ ਗਰਮੀ ਤੋਂ ਹੋਵੇ ਤਾਂ ਸਕੰਜਬੀ ਅਤੇ ਗੁਲਾਬ ਮਲਾਕੇ ਦੋ ਚਾਰ ਦਿਨ ਕੈ ਕਰਾਓ ਫੇਰ ਕੈਆਂ ਨਾਲ ਪੇਟ ਨੂੰ ਸਾਫ ਕਰਕੇ, ਜਰਿਸ਼ਕ, ਪੋਸਤ ਸਮਾਕ, ਇਮਲੀ ਛੇ ਛੇ ਮਾਸੇ ਪਾਣੀ ਵਿਚ ਪੀਸਕੇ ਸ਼ਰਬਤ ਅਨਾਰ ਦੋ ਤੋਲੇ ਮਲਾਕੇ ਪਲਾਓ, ਜੇਕਰ ਬਲਗਮ ਨਾਲ ਹੋਵੇ ਤਾਂ ਜਵਾਰਸ਼ ਕਮੂਨੀ ਅਤੇ ਜਵਾਰਸ਼ ਮਸਤਗੀ ਖੁਲਾਓ ਜੇਕਰ ਦੀਦਾਨ (ਪੇਟ ਵਿਚ ਕੀੜੇ) ਹੋਣ ਤਾਂ ਕੀੜੇ ਮਾਰਨ

ਵਾਲੀ ਦਵਾ ਜੋ ਕਿਰਮਸ਼ਿਕਮ ਦੀ ਬਿਮਾਰੀ ਵਿਚ ਦਰਜ ਹੈ ਸੇਵਨ ਕਰੋ ॥

### ਫਸਾਦਿ ਸ਼ੈਹਿਵਤ

ਬਜਬੱਬ ਜਾਂਦਾ ਬਲਗਮ ਯਾ ਗਰਮੀ ਦੇ ਮਰਦਾਂ ਨੂੰ ਭੀ ਅਤੇ ਅਕਸਰ ਕਰਕੇ ਗਰਭ ਵਾਲੀ ਇਸਤ੍ਰੀਆਂ ਨੂੰ ਗਰਭ ਦੇ ਦੂਜਰੇ ਤੀਸਰੇ ਮਹੀਨੇ ਵਿਚ ਬੁਰੀ ਚੀਜ਼ਾ ਖਾਣ ਨੂੰ ਚਿੱਤ ਕਰਦਾ ਹੈ। ਗਾਚਨੀ ਮਿੱਟੀ ਕੋਇਲਾ ਆਦਕ ਖਾਣ ਲਗ ਜਾਂਦੀਆਂ ਹਨ ॥

ਇਲਾਜ ਜੀਰਾਕਾਲਾ ਅਜਵੈਂਣ ਮਸਤਗੀ ਅਲੈਚੀ ਜਾਇਫਲ ਹਰ ਇਕ ਛੇ ਮਾਸੇ ਕੁਟ ਛਾਂਣਕੇ ਫੱਕੀ ਬਨਾਓ ਅਤੇ ਤਿੰਨ ਤਿੰਨਮਾਸੇ ਖਾਓ। ਜਵਾਰਸ਼ ਮਸਤਕੀ ਬੀ ਕਦੇ ਕਦੇ ਚਬੌਨਾ ਚੰਗਾ ਹੈ ॥

### ਅਤਸ਼ ਮੁਫਰਤ ਅਰਬਾਤ ਬਹੁਤ ਪਿਆਸ ਲਗਣਾ

ਬਤੇਰਾ ਹੀ ਪਾਣੀ ਬਿਮਾਰ ਪੀਂਦਾ ਹੈ ਪਿਆਸ ਬੁਝਦੀ ਨਹੀਂ ਬਹੁਤ ਸਬੱਬ ਹਨ ਜਿਸ ਬਿਮਾਰੀ ਨਾਲ ਅਜੇਹਾ ਹੋਵੇ ਤਾਂ ਉਸ ਬਿਮਾਰੀ ਦਾ ਇਲਾਜ ਕਰੋ ਆਮ ਤੌਰ ਪਰ ਇਲਾਜ ਸੰਦਲ ਧਨੀਆ ਕਾਫੂਰ ਛਾਤੀ ਉਤੇ ਲੇਪ ਕਰੋ। ਠੰਡੀ ਹਵਾ ਵਿਚ ਰਖੋ ਖਮੀਰਾ ਸੰਦਲ ਯਾ ਕੁਰਸ ਤਬਾਸ਼ੀਰ ਖੁਲਾਓ। ਕੱਦੂ ਦਾ ਪਾਣੀ ਕੱਕੜੀ ਦਾ ਪਾਣੀ ਬੀਹ ਦਾਣੇ ਦਾ ਲਵਾਬ ਸ਼ਰਬਤ ਅਨਾਰ ਮਲਾਕੇ

ਪਲਾਓ ॥

ਫੈਦਾ—ਝਦੀ ਜਿਗਰ ਵਿਚ ਗਰਮੀ ਬਹੁਤ ਹੋਣ ਨਾਲ ਪਿਆਸ ਲਗਦੀ ਹੈ ਯਾ ਮੇਹਦੇ ਵਿਚ ਬਹੁਤ ਗਰਮੀ ਹੋਣ ਨਾਲ ਯਾ ਗੁਰਦਿਆਂ ਦੀ ਬਿਮਾਰੀ ਨਾਲ ਉਸ ਉਸ ਬਿਮਾਰੀ ਦਾ ਇਲਾਜ ਕਰੋ ਓਹ ਨੁਸਖਾ ਜੋ ਮੇਹਦੇ ਦੇ ਜਿਕਰ ਵਿਚ ਨਿਮਕ ਅਰਕ ਨਿੰਬੂ ਵਿਚ ਭੁੰਨਕੇ ਬਨਾਇਆ ਗਿਆ ਹੈ ਓਹਖਾਣਾ ਚਾਹੀਏ ਪਿਆਸ ਨੂੰ ਬੁਝੋਂਦਾ ਹੈ ਦਰਦ ਨੂੰ ਦੂਰ ਕਰਦਾ ਹੈ ਅਤੇ ਭੁਖ ਲੌਂਦਾ ਹੈ ॥

ਅਤੇ ਸ਼ਰਬਤ ਵਰਦ ਜਿਸਦਾ ਨੁਸਖਾ ਅਗੇ ਆਵੇਗਾ ਓਹ ਬਹੁਤ ਲਾਭਦਾਇਕ ਹੈ ਪਿਆਸ ਨੂੰ ਬੁਝਾਵੇਗਾ ਕਬਜ਼ ਨੂੰ ਤੋੜੇਗਾ ਭੁਖ ਲਾਵੇਗਾ ॥

ਕੈਉਲਦਮ (ਖੂਨ ਦੀ ਉਲਟੀ ਔਣਾ)

ਇਲਾਜ—ਕੁਰਸ ਕੈਹਰਬਾ ਖੁਲਾਓ ਸ਼ਰਬਤ ਅੰਜ-ਬਾਰ ਪੀਣ ਨੂੰ ਦਿਓ ॥

ਨੁਸਖਾ ਢੱਕੀ—ਗੁਲਨਾਰ ਕੁੰਦਰ ਪੋਸਤ ਅਨਾਰ ਗੌਂਦ ਕਿੱਕਰ ਗਿਲ ਅਰਮਨੀ ਹਰ ਇਕ ਮਾਸਾ ਮਾਸਾ ਕੁਟ ਛਾਣਕੇ ਰਖੋ ਅਤੇ ਥੋੜੀ ਥੋੜੀ ਖਾਓ। ਚੇਤਾ ਰਹੇ ਕਿ ਪੋਸਤ ਅਨਾਰ ਨਸਪਾਲ ਨੂੰ ਕੈਂਹਦੇ ਹਨ ॥

ਹੋਰ ਨੁਸਖਾ—ਜ਼ੌਂਫ਼ ਕਿੱਕਰ ਗੌਂਦ ਕਤੀਰਾ ਛੇ ਛੇ

ਮਾਸੇ ਰਾਤ ਨੂੰ ਪਾਣੀ ਵਿਚ ਭਿਉਂ ਰਖੋ ਸਵੇਰੇ ਮਲ ਛਾਣਕੇ ਸ਼ਰਬਤ ਅੰਜ਼ਬਾਰ ਦੋ ਤੋਲਾ ਮਲਾਕੇ ਗੇਰੂ ਤਿੰਨ ਮਾਸੇ ਉਪਰ ਬਰੂਰ ਕੇ ਪੀਓ ॥

ਫਵਾਕ (ਬੇਸ਼ੁਮਾਰ ਹਿਚਕੀ ਔਣ ਨੂੰ ਕੈਂਹਦੇ ਹਨ)

ਨੁਸਖਾ—ਨਰਕਚੂਰ ਸਾਹਤਰ ਤਗਰ ਮਾਸਾ ਮਾਸਾ ਗੁਲ਼ਕੰਦ ਦੋ ਤੋਲੇ ਪਾਣੀ ਵਿਚ ਉਬਾਲਕੇ ਜਦ ਅੱਧਾ ਰੈਹ ਜਾਵੇ ਮਲ ਛਾਣਕੇ ਪੀਓ ॥

ਹੋਰ ਨੁਸਖਾ—ਬਾਲਛੜ ਮਸਤਗੀ ਨਿਰਮਸੀ ਊਦ ਮਾਸਾ ਪੀਸਕੇ ਗੁਲਕੰਦ ਵਿਚ ਮਲਾਕੇ ਖਾਓ ॥

ਹੋਰ ਨੁਸਖਾ—ਮੁਲੱਠੀ ਨੌ ਮਾਸੇ ਛਿਲਕੇ ਮਿਸਰੀ ਛੇ ਮਾਸੇ ਘੋਟਕੇ ਪੀਓ ਤਾਂ ਝੱਟ ਹਿਚਕੀ ਬੰਦ ਹੋਵੇ ॥

ਹੋਰ ਨੁਸਖਾ—ਭੰਗ ਦੋ ਮਾਸੇ ਮਗਜ਼ ਬਦਾਮ ੪ ਘੋਟਕੇ ਮਲ ਛਾਂਣਕੇ ਪੀਓ ਤਾਂ ਝੱਟ ਹਿਚਕੀ ਬੰਦ ਹੋ ਜਾਵੇ। ਜੇਕਰ ਪੇਟ ਭਰਿਆ ਹੋਇਆ ਮਲੂਮ ਦੇਵੇ ਤਾਂ ਇਕ ਦੋ ਦਸਤ ਲਿਔਣ ਵਾਲੀ ਦਵਾਈ ਖੁਲਾਓ। ਜੋ ਅਗੇ ਦਰਦ ਮੇਹਦਾ ਵਿਚ ਲਿਖੀ ਜਾਵੇਗੀ ਉਸਦਾ ਨਾਮ ਮੁਸਹਲ ਮਬਾਰਕ ਹੋਵੇਗਾ ਹੋਰ ਭੀ ਜਦ ਕਦੀ ਕਿਸੇ ਬਿਮਾਰੀ ਵਿਚ ਜੁਲਾਬ ਦੇਨ ਦੀ ਲੋੜ ਪਵੇ ਤਾਂ ਬਗੈਰ ਕਿਸੇ ਤਕਲੀਫ ਦੇ ਇਹ ਬਹੁਤ ਉਮਦਾ ਜੁਲਾਬ ਹੈ॥

ਫਾਇਦਾ—ਛਿੱਕਾਂ ਔਣੀਆਂ ਯਾ ਬਹੁਤ ਗੁਸਾ ਕਰਨਾ

ਯਾ ਕੋਈ ਬਹੁਤ ਸੋਚ ਫਿਕਰ ਵਾਲੀ ਗੱਲ ਬਿਮਾਰ ਨੂੰ ਸੁਣਾਨਾ, ਯਾ ਸੁਵਾਸ ਦਾ ਰੋਕਣਾ ਇਹ ਸਭ ਗੱਲਾਂ ਹਿ-ਜਕੀ ਨੂੰ ਹਟਾਉਣ ਵਾਲੀਆਂ ਹਨ।

ਨੁਸਖਾ—ਪੂਦਨਾ, ਜੀਰਾ ਸਿਆਹ, ਮਸਤਗੀ, ਊਦ, ਮਾਸਾ ਮਾਸਾ, ਗੁਲਕੰਦ ਦੋ ਤੋਲੇ ਪਾਣੀ ਵਿਚ ਉਬਾਲ ਕੇ ਸਾਫ ਕਰਕੇ ਪੀਓ ॥

ਹੋਰ ਨੁਸਖਾ—ਜੈਹਰਮੋਹਰਾ ਖਤਾਈ ਦੋ ਮਾਸੇ ਦਾਣਾ ਅਲੈਚੀ ਛੋਟੀ ਤਿੰਨ ਮਾਸੇ, ਪੋਸਤ ਸਮਾਕ, ਜਰਿਸਕ, ਤਬਾਸੀਰ ਨੀਲੀ ਝਲਕ ਵਾਲੀ ਹਰ ਇਕ ਛੇ ਛੇ ਮਾਸੇ ਬਰੀਕ ਪੀਸ ਕੇ ਸਰਬਤ ਅਨਾਰ ਦੋ ਤੋਲੇ ਮਲਾਕੇ ਰਖੋ ਅਤੇ ਥੋੜਾ ਥੋੜਾਂ ਕਰਕੇ ਕਈ ਵਾਰ ਚੱਟੋ ॥

ਫਾਇਦਾ—ਜਿਸ ਬਿਮਾਰੀ ਦੇ ਸਬਬ ਨਾਲ ਫਵਾਕ ਹੋਵੇ ਉਸਦਾ ਬੀ ਖਿਆਲ ਰਖੋ ॥

ਨੁਸਖਾ ਲੇਪ—ਕਾਹੂ, ਪੋਸਤ ਦਾ ਡੋਡਾ, ਸੰਦਲ ਸੁ-ਫੈਦ ਖਪਖਾਸ ਹਰ ਇਕ ਤਿੰਨ ਤਿੰਨ ਮਾਸੇ ਗੁਲਾਬ ਵਿਚ ਪੀਸ ਕੇ ਪੇਟ ਤੇ ਲੇਪ ਕਰੋ ॥

ਨੁਸਖਾ—ਪੂਦਨਾ ਛੋਟੀ ਇਲਾਇਚੀ ਦਾ ਛਿਲਕਾ ਬੜੀ ਲੈਚੀ ਦਾ ਛਿਲਕਾ ਤਿੰਨੇ ਤਿੰਨ ਤਿੰਨ ਮਾਸੇ ਪਾਣੀ ਵਿਚ ਉਬਾਲ ਕੇ ਪੀਓ ॥

ਫਾਇਦਾ—ਪੇਦ ਤੇ ਅਤੇ ਦੋਨਾਂ ਮੋਢਿਆਂ ਵਿਚਕਾਰ

ਫੇਕੀਆਂ ਖਿਚਵਾਨਾ ਝਟ. ਹਿਚਕੀ ਨੂੰ ਰੋਕਦਾ ਹੈ॥
ਜੇਕਰ ਹਿਜਕੀ ਖੁਸ਼ਕੀ ਨਾਲ ਔਂਦੀ ਹੋਵੇ ਤਾਂ ਮਖਣ
ਮਿਸਰੀ ਖਲਾਓ ਅਤੇ. ਬਦਾਮ ਰੋਗਨ ਪੇਟ ਤੇ ਮਲੋ॥

ਹੋਰ ਬੀ ਯਾਦ ਰਖੋ ਕਾਗਜ਼ ਦੀ ਬਤੀ ਬਣਾ ਕੇ
ਇਕ ਤਰਫ-ਅੱਗ ਲਗਾ ਕੇ ਉਸਦਾ ਧੂਵਾਂ ਨੱਕ ਵਿਚ
ਪੁਚਾਓ ਤਾਂ ਝੱਟ ਹਿਜਕੀ ਬੰਦ ਹੋਵੇ॥

ਫਾਇਦਾ—ਸਖਤ ਜੁਲਾਬਾਂ ਪਿਛੋਂ ਤਪ ਦਿਕ ਪਿਛੋਂ
ਹੋਰ ਸਖਤ ਤਾਪ ਆਦਿਕਾਂ ਪਿਛੋਂ ਅਤੀ ਖੁਸ਼ਕੀ ਦੇ ਕਾਰਨ
ਜੋ ਹਿਝਕੀ ਲਗੇ ਮੌਤ ਦੀ ਨਿਸ਼ਾਨੀ ਹੈ॥

## ਹਾਜ਼ਮਾ

ਕਈਆਂ ਦਾ ਹਾਜ਼ਮਾ ਪੇਟ ਦੀ ਕਮਜ਼ੋਰੀ ਦੇ ਕਾਰਨ
ਕਮ ਹੁੰਦਾ ਹੈ ਯਾ ਅਤਿ ਕਬਜੀ ਰੈਹਣ ਦੇ ਸਬਬ ਖਾਣ ਨੂੰ
ਦਿਲ ਹੀ ਨਹੀਂ ਚਾਹੁੰਦਾ॥

ਨੁਸਖਾ—ਜੋਕਬਜ ਨੂੰ ਤੋੜਦਾ ਹੈ ਜਿਸ ਦਾ ਨਾਮ
ਮੁਸਹਿਲ ਮਬਾਰਕ ਹੈ ਸਰਨਾ ਸਾਫ ਕੀਤੀ ਹੋਈ ਉਮ ਦਾ
ਪੀਲੇ ਰੰਗਦੀ ਦੋ ਤੋਲੇ ਹਰੜ ਦਾ ਛਿਲਕਾ ੧ ਤੋਲਾ
ਨਿਮਕ ਸਿਆਹ ੬ ਮਾਸੇ ਸੁੰਡ ੩ ਮਾਸੇ ਸਭ ਨੂੰ ਕੁਟ
ਛਾਣਕੇ ਬਦਾਮ ਰੋਗਨ ਯਾ ਗੋਕਾ ਘੀ ਚਾਰ ਮਾਸੇ ਵਿਚ
ਚਰਬ ਕਰਕੇ ਬੋਤਲ ਵਿਚ ਪਾ ਰਖੋ ਖੁਰਾਕ ਇਸ ਫਕੀ
ਦੀ ਰਾਤ ਨੂੰ ਸੌਣ ਵੇਲੇ ੩ ਮਾਸੇ ਤੋਂ ਨੌਂ ਮਾਸੇ ਤਕ

ਗਰਮ ਪਾਣੀ ਨਾਲ ਖਾਓ ਤਾਂ ਸਵੇਰੇ ਇਕ ਯਾ ਦੋ ਤਿਨ ਦਸਤ ਔਣਗੇ ਅਰਥਾਤ ਥੋੜੀ ਖਾਓਗੇ ਤਾਂ ਸਿਰਫ਼ ਕਬਜ ਖੁਲੇ ਗੀ ਬਹੁਤ ਖਾਓਗੇ ਤਾਂ ਦਸਤ ਔਣਗੇ॥

ਨੁਸਖਾ--ਚੂਰਨ ਕਿ ਬਹੁਤ ਉਮਦਾ ਹਾਜਮਾ ਠੀਕ ਕਰਨ ਵਾਲਾ ਅਤੇ ਦਰਦਾ ਨੂੰ ਦੂਰ ਕਰਨ ਵਾਲਾ ਅਤੇ ਕਬਜ ਖੋਲਨ ਵਾਲਾ ਅਤੇ ਕਾਇਮ ਮੁਕਾਮ ਨਿਮਕ ਸੁਲੇਮਾਨੀ ਕੇ ਹੈ ਹਕੀਮਾ ਨੇ ਤਾਂ ਕਾਇਮ ਮੁਕਾਮ ਹੀ ਲਿਖਿਆ ਹੈ ਪੰਤੂ ਮੇਰੇ ਤਜਰਬੇ ਵਿਚ ਨਿਮਕ ਸੁਲੇਮਾਨੀ ਨਾਲੋ.ਵਧਕੇ ਹੈ॥

ਤਰਕੀਬ—ਵਡੀ ਹਰੜ ਦਾ ਛਿਲਕਾ ਬਹੇੜੇ ਦਾ ਛਿਲਕਾ ਖਸੀ ਔਲਾ ਸੌਂਫ ਅਜਵੈਣ ਜੀਰਾ ਸਫੈਦ ਨਿਮਕ ਲਹੌਰੀ ਨਿਮਕ ਸਿਆਹ ਨਿਮਕ ਸਾਂਬਰ ਜੌਖਾਰ ਹਰ ਇਕ ਦੋ ਤੋਲੇ ਜੌਂਖਾਰ, (ਜਾਂ ਘਰ ਦਾ ਬਣਾਇਆ ਹੋਇਆ ਹੋਵੇ ਯਾ ਡਾਕਟਰਾਂ ਦੀ ਦੁਕਾਨ ਤੋਂ ਪੁਟਾਸ ਬਾਈ ਕਾਰਬੋ ਨਾਸ ਕੈਹਕੇ ਖਰੀਦੇ ਪਰ ਪਸਾਰੀਆਂ ਦਾ ਅਛਾ ਨਹੀਂ ਹੁੰਦਾ।) ਸੁਹਾਗਾ ਬਿਰੀਆਂ ਨੁਸਾਦਰ ਕਾਲੀ ਮਿਰਚ ਦਾਣਾ ਅਲੈਚੀ ਛੋਟੀ ਸੁੰਡ ਮਘਾਂ ਹਰ ਇਕ ਤੋਲਾ ਤੋਲਾ ਸਭ ਨੂੰ ਕੁਟ ਛਾਣਕੇ ਚੂਰਨ ਬਣਾਓ ਕਿਸੇ ਸੀਸੀ ਵਿਚ ਪਾ ਰਖੋ ਲੋੜ ਵੇਲੇ ਮਾਸਾ ਦੋ ਮਾਸੇ ਖਾਓ॥

ਨੁਸਖਾ—ਜਵਾਰਸ਼ ਊਦ ਤੁਰਸ਼ ਪੇਟ ਨੂੰ ਬਹੁਤ

ਤਾਕਤ ਦਿੰਦਾ ਹੈ, ਕਮਜ਼ੋਰ ਮੇਹਦੇ ਵਾਲਿਆਂ ਲਈ ਬਹੁਤ ਲਾਭਦਾਇਕ ਹੈ। ਪੋਸਤ ਬੇਰੂਨਪਿਸਤਾ ਊਦ ਪੋਸਤ ਤੁਰੰਜ (ਨਰੰਗੀਦਾ ਛਿਲਕਾ) ਮੱਸਤਗੀ ਤਬਾਸ਼ੀਰ ਹਰ ਇਕ ਨੌਂ ਨੌਂ ਮਾਸੇ ਦਾਣਾ ਅਲੈਚੀ ਛੋਟੀ ਦਾਣਾ ਅਲੈਚੀ ਬੜੀ ਦਾਰਚੀਨੀ ਕੇਸਰ ਹਰ ਇਕ ਪੰਜ ਮਾਸੇ ਗੁਲ ਸੁਰਖ ਨੌਂ ਮਾਸੇ ਗੁਲਾਬ ਇਕ ਪਾਉ ਅਰਕ ਨਿੰਬੂ ੧ ਪਾਉ ਜ਼ਰਿਸ਼ਕ ੩ ਤੋਲੇ ਪਾਣੀ ਵਿਚ ਭਿਉਂ ਕੇ ਛਾਣ ਮਲ ਕੇ ਲਿਆਂ ਹੋਵੇ ਪੂਦਨੇ ਦਾ ਪਾਣੀ ਪੰਜ ਤੋਲੇ ਮਿਸਰੀ ਤਿੰਨ ਪਾਉ ਕੁਟ ਛਾਣ ਕੇ ਸਭ ਚੀਜ਼ਾਂ ਨੂੰ ਤਿਆਰ ਰਖੇ ਪਹਿਲੇ ਅਰਕਾਂ ਵਿਚ ਮਿਸਰੀ ਦਾ ਕਵਾਮ ਕਰੋ ਖਾਸਾ ਗਾਹੜਾ ਹੋਣ ਪਰ ਨੀਚੇ ਉਤਾਰ ਕੇ ਕੁਟੀ ਹੋਈ ਸਭ ਚੀਜ਼ਾਂ ਚਮਚੇ ਨਾਲ ਮਲਾ ਦਿਓ ਅਤੇ ਸ਼ੀਸ਼ੀ ਵਿਚ ਭਰ ਰਖੋ ਇਕ ਤੋਲਾ ਰੋਜ਼ ਚਟੋ॥

ਫੈਦਾ—ਜੌਂਖਾਰ ਘਰ ਵਿਚ ਇਸ ਤਰਾਂ ਬਣਾਇਆ ਜਾਂਦਾ ਹੈ ਕਿ ਫੱਗਣ ਦੇ ਮਹੀਨੇ ਵਿਚ ਜਦੋਂ ਜੌਂ ਗੱਦਰ ਹੋ ਜਾਂਦੇ ਹਨ ਤਾਂ ਉਨਾਂ ਨੂੰ ਜੜ੍ਹਾਂ ਤੋਂ ਪੁਟ ਕੇ ਛਾਵੇਂ ਸੁਕਾਓ ਜਦੋਂ ਸੁਕ ਜਾਣ ਤਾਂ ਸਾੜ ਲਵੋ ਅਤੇ ਉਸ ਰਾਖ ਨੂੰ ਪਾਣੀ ਵਿਚ ਘੋਲੋ ਇਕ ਦਿਨ ਰਾਤ ਘੁਲੀ ਰਹੇ ਅਤੇ ਇਕ ਦੋ ਵਾਰ ਦਿਨ ਵਿਚ ਹੱਥ ਨਾਲ ਹਲਾ ਦਿਤਾ ਕਰੋ ਫੇਰ ਕਿਸੇ ਕਪੜੇ ਨਾਲ ਪੁਣੋ ਰਾਖ ਕਪੜੇ ਵਿਚ ਰੈਹ ਜਾਵੇਗੀ ਤੇ ਸਾਫ ਪਾਣੀ ਹੇਠਲੇ ਬਰਤਨ ਵਿਚ ਆ ਜਾਵੇਗਾ ਇਹ

ਪਹਿਲੀ ਵਾਰ ਦਾ ਪੁਣਿਆ ਹੋਇਆ ਕੁਛ ਗੰਧਲਾ ਹੋਵੇਗਾ ਇਸਨੂੰ ਫੇਰ ਉਸੇ ਰਾਂਖ ਵਾਲੇ ਕਪੜੇ ਵਿਚ ਸੈਹਜੇ ਨਾਲ ਪਾ ਦਿਓ ਤਾਂ ਹੁਣ ਦੀ ਵਾਰ ਕੁਝ ਹੋਰ ਸਾਫ ਹੋ ਜਾਵੇਗਾ ਕਈ ਵਾਰ ਪੁਣਨ ਨਾਲ ਬਹੁਤ ਹੀ ਸਾਫ ਹੋ ਜਾਵੇਗਾ ਹੁਣ ਰਾਖ ਵਾਲੇ ਕਪੜੇ ਨੂੰ ਸੁਟ ਪਾਓ ਖਾਰ ਜੋ ਕੁਛ ਹੈ ਇਸੇ ਪਾਣੀ ਵਿਚ ਆ ਗਿਆ ਹੁਣ ਇਸ ਸਾਫ ਪਾਣੀ ਨੂੰ ਕਿਸੇ ਕੜਾਹੀ ਵਿਚ ਪਕਾਓ ਪਾਣੀ ਸੜ ਸੜ ਕੇ ਉਡ ਜਾਵੇਗਾ ਅਤੇ ਖਾਰ ਰੈਹ ਜਾਵੇਗੀ ਇਸਨੂੰ ਜੌਂਖਾਰ ਕੈਂਹਦੇ ਹਨ ਹੋਰ ਬੀ ਸਾਤੇ ਮੂਲੀ ਆਦਿਕ ਖਾਰ ਇਸੇ ਤਰ੍ਹਾਂ ਕੱਢੇ ਜਾਂਦੇ ਹਨ ॥

ਨੁਸਖਾ—ਕਿ ਮੇਹਦੇ ਦੀ ਕਮਜ਼ੋਰੀ ਨੂੰ ਦੂਰ ਕਰਕੇ ਪੇਟ ਨੂੰ ਬਹੁਤ ਤਾਕਤ ਦਿੰਦਾ ਹੈ ਜਿਸਨੂੰ ਮਰੋੜ ਲਗੇ ਹੋਏ ਹੋਣ ਉਨ੍ਹਾਂ ਨੂੰ ਬੀ ਇਹ ਫੱਕੀ ਬੜੀ ਲਾਭਦਾਇਕ ਹੈ ਉਸਤਾਦ ਸਾਹਿਬ ਮਰਹੂਮ ਰੋਗੀਆਂ ਨੂੰ ਇਹ ਫੱਕੀ ਬਹੁਤ ਦਿੰਦੇ ਹੁੰਦੇ ਸਨ:—

ਜੰਗ ਹਰੜਾਂ ਨੌਂ ਮਾਸੇ ਸਾਬਤ ਗੋਕੇ ਘਿਉ ਵਿਚ ਭੁੰਨ ਲਵੇ ਜਦ ਵੰਗੀ ਤਰਾਂ ਫੁਲ ਜਾਣ ਤਾਂ ਕੱਢਕੇ ਕਪੜੇ ਨਾਲ ਸਾਫ ਕਰ ਲਵੇ ਸੁੰਢ ੬ ਮਾਸੇ ਇਸਦੇ ਟੁਕੜੇ ਬਣਾਕੇ ਗੋਕੇ ਘਿਉ ਵਿਚ ਭੁੰਨੋ ਇਸੇ ਤਰਾਂ ਸੌਂਫ ੯ ਮਾਸੇ ਭੀ ਭੁੰਨਕੇ ਸਾਫ ਕਰ ਲਵੇ, ਮਸਤਗੀ, ਊਦ ਨੌਂ ੨ ਮਾਸੇ ਦਾਨਾ ਅਲੈਚੀ ਛੋਟੀ

ਛੀ ਮਾਸੇ ਅਲੈਚੀਆਂ ਭੂੰਨ ਲੈਣੀਆਂ ਸਭ ਬਰੀਕ ਪੀਸਕੇ ਬਰਾਬਰ ਖੰਡ ਮਲਾਕੇ ਕਿਸੇ ਸ਼ੀਸ਼ੀ ਵਿੱਚ ਰੱਖ ਛਡੋ ਹਰ ਰੋਜ਼ ਤਾਜ਼ੇ ਪਾਣੀ ਨਾਲ ਛੇ ਮਾਸੇ ਫਕੋ ॥

ਨੁਸਖਾ—ਸਰਬਤ ਵਰਦ ਅਮੀਰ ਲੋਕ ਅਗਰ ਘਰ ਵਿਚ ਬਣਾ ਛਡਣ ਤਾਂ ਬਹੁਤ ਲਾਭਦਾਇਕ ਹੈ, ਬਜਾਰੀ ਚੰਗਾ ਨਹੀਂ ਹੁੰਦਾ ਪਿਆਸ ਨੂੰ ਬੁਝੌਂਦਾ ਹੈ ਤਾਪਾਂ ਨੂੰ ਬੀ ਦੂਰ ਕਰਦਾ ਹੈ ਦਿਲ ਅਤੇ ਮੇਹਦੇ ਨੂੰ ਬਹੁਤ ਤਾਕਤ ਦਿੰਦਾ ਹੈ ਅਤੇ ਕਬਜ ਨੂੰ ਬਹੁਤ ਸੁਖੱਲਾ ਖੋਲਦਾ ਹੈ ਖੁਰਾਕ ਇਕ ਤੋਲਾ ਥੋੜੇ ਜਿਹੇ ਪਾਣੀ ਵਿਚ ਪਾਕੇ ਪੀਓ। ਜੇਕਰ ਦੋ ਤਿੰਨ ਦਸਤ ਲਿਔਣੇ ਚਾਹੋ ਤਾਂ ਦੋ ਤਿੰਨ ਤੋਲੇ ਪੀਓ ਬਹੁਤ ਅਸਾਨੀ ਨਾਲ ਬਗੈਰ ਕਿਸੇ ਤਕਲੀਫ ਦੇ ਦਸਤ ਆਜਾਣਗੇ।

ਤਰਕੀਬ ਗੁਲਾਬ ਦੇ ਫੂਲ ਤਾਜੇ ੧੦ ਤੋਲੇ ਅਰਕ ਗੁਲਾਬ ਤਾਜਾ ੧੦ ਸੇਰ ਵਿਚ ਰਾਤ ਨੂੰ ਭਿਉਂ ਛਡੋ ਸਵੇਰੇ ਉਬਾਲੋ ਜਦ ਦੋ ਸੇਰ ਗੁਲਾਬ ਸੜ ਜਾਵੇ ਅਤੇ ੮ ਸੇਰ ਬਾਕੀ ਰਹੇ ਤਾਂ ਹੱਥ ਨਾਲ ਮਲਕੇ ਸਾਫ ਕਰਕੇ ਗੁਲ ਸੁਰਖ ਤਾਜਾ ਦਸ ਤੋਲੇ ਉਸੇ ਅਠ ਸੇਰ ਗੁਲਾਬ ਵਿਚ ਭਿਉਂ ਛਡੋ ਅਤੇ ਸਵੇਰੇ ਉਬਾਲੋ ਜਦ ਦੋ ਸੇਰ ਸੜ ਜਾਵੇ ਅਤੇ ਛੇ ਸੇਰ ਬਾਕੀ ਰਹੇ ਮਲ ਛਾਣਕੇ ਗੁਲ ਸੁਰਖ ਤਾਜ਼ਾ ੧੦ ਤੋਲੇ ਰਾਤ ਨੂੰ ਉਸੇ ਛੇ ਸੇਰ ਗੁਲਾਬ ਵਿਚ ਰਾਤ ਨੂੰ ਭਿਉਂ ਛਡੋ ਅਤੇ ਉਬਾਲੋ ਜਦ ਦੋ ਸੇਰ ਸੜ ਜਾਵੇ ਅਤੇ

ਚਾਰ ਸੇਰ ਬਾਕੀ ਰਹੇ ਤਾਂ ਮਲ ਛਾਂਣਕੇ ਸਾਫ ਕਰ ਲਵੇ ਹੁਣ ਇਸ ਚਾਰ ਸੇਰ ਵਿਚ ਮਿਸਰੀ ਯਾ ਖੰਡ ਚਾਰ ਸੇਰ ਪਕਾਓ ਜਦ ਤਾਰ ਛਡੇ ਹੇਠਾਂ ਉਤਾਰ ਲਵੇ ਇਹ ਸ਼ਰਬਤ ਦਰਦ ਬਨ ਗਿਆ। ਠੰਢਾ ਹੋਣ ਪਰ ਪੰਜ ਬੋਤਲਾਂ ਭਰ ਲਵੇ ਜੇਕਰ ਘਰ ਵਿਚ ਬਣਿਆ ਹੋਇਆ ਨਾ ਹੋਵੇ ਅਤੇ ਸ਼ਰਬਤ ਵਰਦ ਦੀ ਲੋੜ ਪਵੇ ਤਾਂ ਚੰਗੀ ਗੁਲਕੰਦ ਪੰਜ ਤੋਲੇ ਪਾਉ ਭਰ ਪਾਣੀ ਵਿਚ ਪਕਾਓ ਜਦ ਅੱਧਾ ਪਾਣੀ ਸੜ ਜਾਵੇ ਤਾਂ ਠੰਢਾ ਕਰਕੇ ਮਲ ਛਾਣਕੇ ਪੀਓ ਸਿਰਫ ਇਕ ਦਸਤ ਆਵੇਗਾ॥

ਨੁਸਖਾ—ਮੇਹਦੇ ਦੇ ਦਸਤਾਂ ਨੂੰ ਰੋਕਦਾ ਹੈ ਸਗੋਂ ਏਥੋਂ ਤਕ ਕਿ ਸੰਗ੍ਰੈਹਣੀ ਨੂੰ ਭੀ ਦੂਰ ਕਰਦਾ ਹੈ। ਗੋਂਦ ਕਿੱਕਰ ੧ ਤੋਲਾ ਗਊ ਕੇ ਘਿਉ ਵਿਚ ਖਿਲਾਂ ਕਰ ਲਵੇ ਮਸਤਗੀ ਅਨਾਰਦਾਣਾ ਬਿਰੀਆਂ (ਭੁੰਨਿਆ ਹੋਇਆ) ਧਨੀਆਂ ਬਿਰੀਆਂ ਸੁੰਡ ਬਿਰੀਆਂ ਪੋਸਤ ਡੋਡਾ ਬਿਰੀਆਂ ਬਿਲ ਦੀ ਗਿਰੀ ਜੰਗ ਹਰੜਾਂ ਗਊ ਕੇ ਘਿਉ ਵਿਚ ਭੁੰਨੀਆਂ ਹੋਈਆਂ ਹਰ ਇਕ ਤੋਲਾ ਤੋਲਾ ਭੰਗ ਸੋਧੀ ਹੋਈ ਪੰਜ ਤੋਲੇ ਸਭ ਨੂੰ ਕੁਟ ਛਾਣਕੇ ਫੱਕੀ ਬਣਾ ਲਵੇ ਖੁਰਾਕ ਇਕ ਦੋ ਮਾਸੇ ਤੋਂ ਲੈਕੇ ਛੇ ਮਾਸੇ ਤਕ ਫੇਰ ਜਦ ਦਸਤ ਕਮ ਹੁੰਦੇ ਜਾਣ ਤਾਂ ਦਵਾਈ ਵੀ ਕਮ ਕਰਦੇ ਜਾਓ॥

ਤਰੀਕਾ ਭੰਗ ਸੋਧਣੇ ਦਾ, ਭੰਗ ਨੂੰ ਪਹਿਲਾਂ ਕੂੜਾ

ਕਰਕਟ ਤੇ ਸਾਫ ਕਰਲਵੋ ਫੇਰ ਛੇ ਮਾਸੇ ਗੋਕੇ ਘਿਉ ਨਾਲ ਚਰਬ ਕਰੋ (ਛੇ ਮਾਸੇ ਘਿਓ ਪਾਕੇ ਹੱਥਾਂ ਨਾਲ ਭੰਗ ਨੂੰ ਮਲੋ) ਫੇਰ ਇਕ ਕੋਰੇ ਮਿਟੀ ਦੇ ਠੀਕਰੇ ਵਿਚ ਭੁੰਗ ਭੁੰਨੋ ਇਸਦੇ ਪਿਛੋਂ ਕਾਹਦੂੰਬ ਦੋ ਤੋਲੇ ਅਰਥਾਤ ਅੱਛਾ ਲੰਬਾ ਲੰਬਾ ਘਾਸ ਘੋੜਿਆਂ ਦੇ ਖਾਣਵਾਲਾ, ਅਜਵੈਣ ਦੋ ਤੋਲੇ ਦੋਵਾਂ ਨੂੰ ਪਾਣੀ ਵਿਚ ਪੀਸ ਕੇ ਪੁਣ ਲਵੋ ਅਤੇ ਫੋਕੜ ਸਿਟ ਪਾਓ ਫੇਰ ਇਸ ਪਾਣੀ ਵਿਚ ਤਾਜੇ ਪਿਤ ਪਾਪੜੇ ਨੂੰ ਘੋਟਕੇ ਪਾਣੀ ਕੱਢ ਕੇ ਦੋ ਤੋਲੇ ਪਾਓ ਹੁਣ ਇਸ ਪਾਣੀ ਨਾਲ ਹੱਥ ਗਿਲੇ ਕਰਕੇ ਉਸ ਭੁੰਨੀ ਹੋਈ ਭੰਗ ਨੂੰ ਮਲੋ, ਇਸੇ ਤਰਾਂ ਹੱਥ ਗਿਲੇ ਕਰਕੇ ਭੰਗ ਨੂੰ ਮਲੋ ਅਤੇ ਭੁੰਨੋ, ਇਸ ਤਰਾਂ ਸਤ ਵਾਰ ਕਰੋ ਫੇਰ ਸਾਰੀਆਂ ਦ-ਵਾਈਆਂ ਕੁੱਟ ਛਾਣ ਕੇ ਸ਼ੀਸ਼ੀ ਵਿਚ ਪਾ ਰਖੋ ॥

ਫਾਇਦਾ—ਮਸਤਗੀ ਬਹੁਤ ਨੁਸਖਿਆਂ ਵਿਚ ਆਈ ਹੈ, ਸਿਰਫ ਮਸਤਗੀ ਕੈਹਨ ਨਾਲ ਪੰਨਸਾਰੀ ਲੋਗ ਚੰਗੀ ਨਹੀਂ ਦਿੰਦੇ ਸ਼ੀਸ਼ੀ ਦੀ ਮਸਤਗੀ ਯਾ ਬੰਬਈ ਦੀ ਮਸਤਗੀ ਬੋਲਕੇ ਲੈਣਾ ਚਾਹੀਏ, ਅਤੇ ਤਬਾਸ਼ੀਰ ਭੀ ਚੰਗੀ ਨਹੀਂ ਦਿੰਦੇ ਤਬਾਸ਼ੀਰਕਬੂਦ ਕੈਹਕਰ ਲੈਣੀ ਚਾਹੀਏ, ਇਹ ਵਡੇ ਵਡੇ ਸਫੈਦ ਦਾਣੇ ਨੀਲੀ ਝਲਕ ਵਾਲੇ ਹੁੰਦੇ ਹਨ ॥

### ਜ਼ੁਹਫ ਜਿਗਰ (ਜਿਗਰ ਦੀ ਕਮਜ਼ੋਰੀ)

ਇਸਦੀ ਨਿਸ਼ਾਨੀ ਭੁੱਖ ਦਾ ਘਟ ਜਾਣਾ, ਅਤੇ ਰੰਗ

ਚੇਹਰੇ ਦਾ ਮੁਰਝਾ ਜਾਣਾ ਅਤੇ ਧੋਤੇ ਹੋਏ ਮਾਸ ਦੇ ਪਾਣੀ ਦੇ ਰੰਗ ਵਰਗੇ ਦਸਤ ਔਣੇ ਅਤੇ ਸਜੇ ਪਾਸੇ ਪੰਸਲੀ ਦੇ ਹੇਠਾਂ ਦਰਦ ਹੋਣਾ, ਜੇਕਰ ਇਹ ਰੋਗ ਸਰਦੀ ਅਤੇ ਫਲਗਮ ਦੇ ਸਬਬ ਹੋਵੇ ਤਾਂ ਜੋ ਇਸਤਸਕਾ (ਜਲੋਧਰ) ਦਾ ਅਲਾਜ ਹੈ ਉਹੋ ਇਸਦਾ ਕਰੋ ਅਤੇ ਉਹ ਚੂਰਨ ਜਿਸਨੂੰ ਕੈਮ ਮੁਕਾਮ ਨਿਮਕ ਸੁਲੇਮਾਨੀ ਲਿਖਿਆਂ ਗਿਆ ਹੈ ਖਾਇਆ, ਕਰੋ ਅਤੇ ਦਸਤਾਂ ਦੇ ਬੰਦ ਕਰਨ ਵਾਸਤੇ ਸੰਗ੍ਰਹਣੀ ਵਾਲੀ ਫੱਕੀ ਖਾਇਆ ਕਰੋ॥

ਨੁਸਖਾ—ਬਿਲਗਿਰੀ, ਗੁਲਧਾਵਾ ਮਾਸਾ ਮਾਸਾ ਕੁਟ ਛਾਣਕੇ ਦਹੀਂ ਵਿਚ ਮਲਾ ਕੇ ਚੱਟੋ ਤਾਂ ਦਸਤ ਬੰਦ ਹੋਣ ਜੇਕਰ ਸੰਗਬਸਰੀ ਇਕ ਮਾਸ਼ਾ ਸਤ ਵਾਰ ਅਰਕ ਗੁਲਾਬ ਵਿਚ ਬੁਝਾਉ ਫੇਰ ਪੀਸ ਕੇ ਉਪਰ ਦੀ ਦਵਾਈਵਿਚ ਮਲਾ ਦਿਓ ਤੇ ਫੇਰ ਚਟੋ ਤਾਂ ਬਹੁਤ ਹੀ ਲਾਭਦਾਇਕ ਹੈ॥

## ਵਰਮ ਜਿਗਰ

ਇਹ ਬਹੁਤ ਬੁਰੀ ਬਿਮਾਰੀ ਹੈ ਇਸਨੂ ਹਕੀਮ ਹੀ ਸੰਭਾਲ ਸਕਦਾ ਹੈ, ਤਦ ਭੀ ਥੋੜਾ ਬਹੁਤ ਇਲਾਜ ਇਥੇ ਲਿਖਿਆ ਜਾਂਦਾ ਹੈ॥

ਵਰਮ ਜਿਗਰ ਅਰਥਾਤ ਸੋਜ ਜੇਕਰ ਜਿਗਰ ਦੇ ਹਦਵੇ ਵਿਚ ਹੋਵੇ ਤਾਂ ਨਸ਼ਾਨੀ ਵਰਮ ਦਾ ਗੋਲ ਹੋਣਾ ਅਤੇਚੰਦ ਦੀ ਸ਼ਕਲ ਦਾ ਹੋਣਾਪਿੱਠ ਅਤੇ ਗਰਦਨ

ਹੋਣਾਂ ਨੂੰ ਖਿਚੀ ਹੋਈ ਹੋਣਾ ਜੇਕਰ ਵਰਮ (ਸੋਜ) ਜਿਗਰ ਦੇ ਹੇਠਲੀ ਤਰਫ ਹੋਵੇ ਤਾਂ ਨਿਸ਼ਾਨੀ ਪੀਲੇ ਰੰਗਦੀ ਕੈ ਅਤੇ ਗਸ਼ੀ ਅਤੇ ਹੱਥਾਂ ਪੈਰਾਂ ਦਾ ਠੰਢਾ ਹੋਣਾ ਅਤੇ ਖਾਂਸੀ ਅਤੇ ਰੰਗ ਬਦਨ ਦਾ ਮੁਰਝਾ ਜਾਣਾ ਅਤੇ ਰੰਗ ਜਬਾਨ ਅਤੇ ਤਮਾਮ ਬਦਨ ਦਾ ਪਿਲੱਤਣ ਵਾਲਾ ਹੋਣਾ ਅਤੇ ਭੁਖ ਘੱਟ ਹੋਣਾ ਤਾਪ ਹੋਣਾ ਅਤੇ ਨੀਂਦਰ ਦਾ ਨਾ ਹੋਣਾ ਅਤੇ ਪਸ਼ਾਬ ਲਾਲ ਔਣਾ ਇਸ ਬਿਮਾਰੀ ਵਿਚ ਜਰੂਰੀ ਹੈ॥

ਫੈਦਾ—ਜੇਕਰ ਵਰਮ ਉਪਰ ਦੀ ਤਰਫ ਹੋਵੇ ਤਾਂ ਪਸ਼ਾਬ ਲਿਔਣ ਵਾਲੀਆਂ ਚੀਜਾਂ ਦਿਓ। ਜੇਕਰ ਨੀਚੇ ਦੀ ਤਰਫ ਹੋਵੇ ਤਾਂ ਦਸਤ ਲਿਔਨ ਵਾਲੀਆਂ ਚੀਜਾਂ ਦਿਓ॥

ਨੁਸਖਾ—ਸਬਜ ਮਕੋਦਾ ਪਾਣੀ ਪੰਜ ਤੋਲੇ ਸਬਜ ਕਾਸ਼ਨੀ ਦਾ ਪਾਣੀ ਪੰਜ ਤੋਲੇ ਇਨਾ ਪਾਣੀਆਂ ਵਿਚ ਅੰਬ ਲਤਾਸ ਪੰਜ ਤੋਲੇ ਦੋ ਘੰਟੇ ਭਿਉਂ ਛਡੋ ਮਲ ਛਾਣਕੇ ਰੋਗਨ ਬਦਾਮ ਨੌਂ ਮਾਸੇ ਪਾਕੇ ਤੁਰੰਜਬੀਨ ਯਾ ਸ਼ੀਰਖਿਸਤ ਨਾਲ ਮਿੱਠਾ ਕਰਕੇ ਪਲਾਓ ਜੇਕਰ ਤਾਪ ਅਤੇ ਪਿਆਸ ਅਤ ਜਲਨ ਬਹੁਤ ਹੋਵੇ ਤਾਂ ਮੁੰਜਸ਼ ਕਰੋ॥

ਨੁਸਖਾ-ਮੁੰਜਸ ਮਕੋ ਦੀਆਂ ਡੋਡੀਆਂ ਮੁਲੱਠੀ ਖਤਮੀ ਖਵਾਜੀ ਚਾਰ ਚਾਰ ਮਾਸੇ ਮੁਨੱਕਾ ਸਤ ਦਾਣੇ ਹਰੀ ਕਾਸਣੀ

ਅਤੇ ਹਰੀ ਮਕੋ ਦੇ ਪਾਣੀ ਵਿਚ ਭਿਉਂ ਕੇ ਫੇਰ ਮਲ ਛਾਣਕੇ ਸ਼ਰਬਤ ਬਜੂਰੀ ਦੋ ਤੋਲੇ ਪਾਕੇ ਪਲਾਓ। ਸਤ ਦਿਨ ਪਲਾਕੇ ਅਠਵੇਂ ਦਿਨ ਮੁਸਹਿਲ ਜਿਸਤਰਾਂ ਪਿਛੇ ਕਿਹਾ ਗਿਆ ਹੈ ਕਰੋ। ਜੇਕਰ ਵਰਮ ਜਿਗਰ ਸਰਦੀ ਨਾਲ ਹੋਵੇ ਤਾਂ ਇਸੀ ਮੁੰਜਸ਼ ਵਿਚ ਸੌਂਫ ਛੇ ਮਾਸੇ ਬਾਲਛੜ ਤੁਖ਼ਮ ਕਰਫੱਸ਼ ਤਿੰਨ ਤਿੰਨ ਮਾਸੇ ਅੰਜੀਰ ਦੋ ਦਾਣੇ ਜਾਦਾ ਕਰੋ ਅਤੇ ਮੁੰਜਸ਼ ਬਾਦ ਉਸੇ ਤਰਾਂ ਮੁਸ-ਹਿਲ ਕਰੋ॥

ਨੁਸਖਾ ਲੇਪ ਵਰਮ ਜਿਗਰ ਦੇ ਵਾਸਤੇ—ਮਕੋ ਬਾਲਛੜ ਖਤਮੀ ਬਾਬੂਨਾ ਹਰ ਇਕ ਤੋਲਾ ੨ ਗੁਲਸੁਰਖ ਛੇ ਮਾਸੇ ਨਾਗਰ ਮੋਥਾਂ ਦੋ ਮਾਸੇ ਕੇਸਰ ਇਕ ਮਾਸਾ ਹਰੀ ਮਕੋ ਦੇ ਪਾਣੀ ਵਿਚ ਪੀਸਕੇ ਜਿਗਰ ਤੇ ਲੇਪ ਕਰੋ॥

ਫੈਦਾ—ਅਸਾਰਾ ਜਰਿਸ਼ਕ ਵਾਲਾ ਚੂਰਨ ਜਿਸ ਵਿੱਚ ਨਿਮਕ ਅਟਕ ਨਿਬੂ ਵਿਚ ਭੁੰਨਿਆਂ ਜਾਂਦਾ ਹੈ ਭਾਂਵੇ ਜ਼ੁਹਫ ਜਿਗਰ ਗਰਮੀ ਤੋਂ ਹੋਵੇ ਭਾਂਵੇ ਸਰਦੀ ਤੋਂ ਬਹੁਤ ਲਾਭ ਦਾਇਕ ਹੈ॥

ਫੈਦਾ—ਅਰਕ਼ ਕਾਸਣੀ ਦੇ ਪੀਣ ਦਾ ਤਰੀਕਾ ਜੋ ਜ਼ੁਹਫ ਜਿਗਰ ਦੇ ਲਈ ਬਹੁਤ ਚੰਗਾ ਹੈ ਅਤੇ ਸੁਦੇ ਖੋਲਦਾ ਹੈ ਇਸ ਤਰਾਂ ਹੈ ਕਿ ਸਬਜ ਕਾਸ਼ਣੀ ਦਾ ਪਾਣੀ ਸੱਤ

ਤੋਲੇ ਸਰਬਤ ਬਜੂਰੀ ਯਾ ਸਰਬਤ ਦੀਨਾਰ ਤਿੰਨ ਤੋਲੇ ਅਤੇ ਹਰ ਰੋਜ ਹਰੀ ਕਾਸਣੀ ਦਾ ਪਾਣੀ ਇਕ ਇਕ ਤੋਲਾ ਵਧੌਂਦੇ ਜਾਵੇ ਜਦ ਪੰਦਰਾਂ ਤੋਲੇ ਤਕ ਪਹੁੰਚ ਜਾਵੇ ਤਾਂ ਇਕ ਇਕ ਤੋਲਾ ਘਟੌਂਦੇ ਜਾਵੇ ॥

## ਇਸਤਸਕਾ ( ਜਲੋਧਰ )

ਰੋਗੀ ਕਿੰਨਾ ਹੀ ਪਾਣੀ ਪੀਵੇ ਪਿਆਸ ਬੁਝਦੀ ਹੀ ਨਹੀਂ ਅਤੇ ਪੇਟ ਬਹੁਤ ਵੱਡਾ ਹੁੰਦਾ ਜਾਂਦਾ ਹੈ ਇਸਤਸਕਾ ਤਿੰਨ ਤਰਾਂ ਦਾ ਹੁੰਦਾ ਹੈ ਇਸਤਸਕਾ ਲੈਹਿਮੀ (ਮਾਸ ਨਾਲ ਵਿਡ ਫੁਲਿਆ ਹੋਇਆ) ਇਸਤਸਕਾ ਤਬਲੀ (ਜਦੋ ਪੇਟ ਤੇ ਹੱਥ ਮਾਰੀਏ ਤਾਂ ਢੋਲ ਵਾਂਗ ਵੱਜਦਾ ਹੈ) ਇਸਤਸਕਾ ਜ਼ੱਕੀ (ਯਾਨੇ ਰੋਗੀ ਨੂੰ ਖਬੇ ਸਜੇ ਲਟਾਓ ਤਾਂ ਇਸਤ੍ਰਾਂ ਮਲੂੰਮ ਦੇਵੇ ਕਿ ਮਸ਼ਕ ਪਾਣੀ ਦੀ ਭਰੀ ਹੋਈ ਹੈ) ਇਲਾਜ ਹਕੀਮ ਕਾਮਲ ਹੀ ਕਰ ਸਕਦਾ ਹੈ ਪ੍ਰੰਤੂ ਥੋੜਾ ਬਹੁਤ ਏਥੇ ਲਿਖਿਆ ਜਾਂਦਾ ਹੈ ॥

ਨੁਸਖਾ ਮਾਜੂਨ ਲੁੱਕ—ਲਾਖ ਸਾਫ ਕੀਤੀ ਹੋਈ ਦੋ ਤੋਲੇ ਜਰਾਬੰਦ ਮਦਾਹਰਜ ਰੇਵੰਦ ਚੀਨੀ ਹਰ ਇਕ ਡੇਡ਼ ਤੋਲਾ ਬਾਲ ਛੜ ਨੌਂ ਮਾਸੇ ਸਭ ਨੂੰ ਬਰੀਕ ਪੀਸਕੇ ਤਿੰਨ ਛਟਾਕ ਸ਼ਹਿਦ ਵਿਚ ਮਲਾਕੇ ਮਜੂਨ ਤਿਆਰ ਕਰੋ। ਮੁੰਜਸ ਅਤੇ ਮੁਸਹਿਲ ਹੋ ਜਾਣ ਤੋਂ ਪਿਛੋ ਰੋਜ ਨੌਂ ਮਾਸੇ ਖਾਣਾ ਉਪਰੋ ਸ਼ਰਬਤ ਬਜੂਰੀ ਪੀਣਾ ਬਹੁਤ ਲਾਭ-

ਦਾਇਕ ਹੈ ।

ਨੁਸਖਾ—ਤਿੰਨ ਮਾਸੇ ਮਾਜੂਨ ਲੁਕ ਖਲਾਓ ਉਪ੍ਰੋਂ ਊਠਣੀ ਦਾ ਦੁਧ ੧੦ ਤੋਲੇ ਸਰਬਤ ਦੀਨਾਰ ੨ ਤੋਲੇ ਮਲਾਕੇ ਪਲਾਓ। ਇਸ ਤਰਾਂ ਇਕ ਇਕ ਤੋਲਾ ਰੋਜ਼ ਦੁਧ ਊਠਣੀ ਦਾ ਜ਼ਿਆਦਾ ਕਰਦੇ ਜਾਓ ਪੰਦਰਾਂ ਤੋਲੇ ਤਕ ਪਹੁੰਚ ਜਾਵੇ ਤਾਂ ਇਕ ਇਕ ਤੋਲਾ ਘਟੋਂਦੇ ਜਾਓ। ਸ਼ਰਬਤ ਦੀਨਾਰ ਅਤੇ ਮਾਜੂਨ ਲੁਕ ਦੀ ਉਹੋ ਖੁਰਾਕ ਰਹੇਗੀ, ਦਸਵੇਂ ਦਿਨ ਪਹਿਰ ਦੇ ਤੜਕੇ ਹੱਬਰੇਵੰਦ ਛੇ ਮਾਸੇ ਭੀ ਗਰਮ ਪਾਣੀ ਨਾਲ ਖੁਲੌਣੀਆ ਚਾਹੀਏ ਅਤੇ ਇਸੇ ਤਰਾਂ ਤੇਹਰਵੇਂ ਦਿਨ ॥

ਨੁਸਖਾ ਸ਼ਰਬਤ ਦੀਨਾਰ—ਜੋ ਜਿਗਰ ਦੀਆਂ ਬਿਮਾਰੀਆਂ ਵਾਸਤੇ ਅਤੇ ਮੁਰਕਬ ਅਰਥਾਤ ਮਿਲਿਆਂ ਜੁਲਿਆਂ ਤਪਾਂ ਵਾਸਤੇ ਬਹੁਤ ਗੁਣਕਾਰੀ ਹੈ। ਤੁਖਮ ਕਾਸਣੀ ਜੜ ਕਾਸਣੀ ਗਿਆਰਾਂ ਗਿਆਰਾਂ ਤੋਲੇ ਗੁਲ ਸੁਰਖ ਪੰਜ ਤੋਲੇ ਤੁਖਮ ਕਸੂਸ ਪੰਜ ਤੋਲੇ ਇਸਨੂੰ ਪੋਟਲੀ ਵਿਚ ਬੰਨ ਲੈਣਾ ਚਾਹੀਏ ਰੇਵੰਦ ਚੀਨੀ ਚਾਰ ਤੋਲੇ ਸਾਰੀਆਂ ਦਵਾਈਆਂ ਨੂੰ ਇਕ ਰਾਤ ਪਾਣੀ ਵਿਚ ਭਿਉਂ ਛਡੋ ਸਵੇਰੇ ਉਬਾਲੋ ਫੇਰ ਮਲ ਛਾਣਕੇ ਸੇਰ ਭਰ ਮਿਸਰੀ ਪਾਕੇ ਕਵਾਮ ਕਰਕੇ ਸ਼ਰਬਤ ਬਨਾਓ ॥

*ਫੈਦਾ—ਜਲੋਧਰ ਵਾਲਾ ਇਕ ਰੋਗੀ ਉਸਤਾਦ*

ਸਾਹਿਬ ਮਰਹੂਮ ਦੇ ਪਾਸ ਆਇਆ ਤਾ ਇਹ ਨੁਸਖਾ ਦਿਤਾ ਊਠਣੀ ਦਾ ਪਸ਼ਾਬ ੧ ਤੋਲਾ ਊਠਣੀ ਦਾ ਹੀ ਦੁਧ ਇਕ ਤੋਲਾਂ ਹਰੀ ਮਕੋ ਦਾ ਪਾਣੀ ਮੂਲੀ ਦੇ ਪੱਤਿਆਂ ਦਾ ਪਾਣੀ ਦੋ ਦੋ ਤੋਲੇ ਅਰਕ ਕਾਸਣੀ ੫ ਤੋਲਾ ਸ਼ਰਬਤ ਬਜ਼ੂਰੀ ਦੋ ਤੋਲਾ ਪਹਿਲੇ ਰੇਵੰਦ ੩ ਮਾਸੇ ਫੱਕ ਲਵੇ ਫਿਰ ਉਪਰ ਵਾਲੇ ਅਰਕ ਆਦਕ ਪੀਓ। ਦੂਸਰੇ ਦਿਨ ਦੁਧ ਅਤੇ ਪਸ਼ਾਪ ਦੋ ਦੋ ਤੋਲੇ ਤੀਸਰੇ ਦਿਨ ਤਿੰਨ ਤਿੰਨ ਤੋਲੇ ਇਸ ਤਰਾਂ ਇਕ ਇਕ ਤੋਲਾ ਰੋਜ ਜ਼ਿਆਦਾ ਕਰਦੇ ਜਾਣਾ ਪਰ ਹੋਰ ਸਭ ਚੀਜ਼ਾਂ ਉਤਨੀਆਂ ਹੀ ਰੈਹਣ ਸਿਰਫ ਦੁਧ ਅਤੇ ਪਸ਼ਾਬ ਹੀ ਜਿਆ ਕਰਨਾ ਬਿਮਾਰ ਰਾਜ਼ੀ ਹੋ ਗਿਆ॥

ਨੁਸਖਾਹੱਬਰੇਵੰਦ--ਰੇਵੰਦ ਚੀਨੀ ਢਾਈ ਮਾਸੇਅਨੇਸੂੰ ਢਾਈ ਮਾਸੇ ਗੁਗਲ ਡੇਢ ਮਾਸਾ ਤੁਰਬਦ ਚਾਰ ਮਾਸੇ ਗਾਰੀਕੂਨ ਚਾਰ ਮਾਸੇ ਜਰਾਬੰਦ ਮਦਾਹਰਜ ਸਾਢੇ ਤਿੰਨ ਮਾਸੇ ਕੁਟ ਛਾਣਕੇ ਚਣੇ ਦੇ ਬਰਾਬਰ ਗੋਲੀਆਂ ਬਣਾਓ॥

ਫਾਇਦਾ—ਇਕ ਰੋਗੀ ਦਾ ਇਲਾਜ ਉਸਤਾਦ ਸਾਹਿਬ ਨੇ ਇਸਤਰਾਂ ਕੀਤਾ ਕਿ ਪਹਰ ਰਾਤ ਜਦ ਬਾਕੀ ਰਹੇ ਤਾਂ ਹੱਬ ਰੇਵੰਦ ਪੰਜ ਮਾਸੇ ਸਾਬਤ ਗਰਮ ਪਾਣੀ ਨਾਲ ਨਿਗਲ ਲੌ ਅਤੇ ਸਵੇਰੇ ਲਈ ਹੁਕਮ ਦਿਤਾ ਕਿ ਅੰਬਲਤਾਸ ਤਿੰਨ ਤੋਲੇ ਨੂੰ ਹਰੀ ਮਕੋ ਦਾ ਪਾਣੀ ਦਸ ਤੋਲੇ, ਹਰੀ ਕਾਸਣੀ ਦਾ ਪਾਣੀ ਅਤੇ ਮੂਲੀ ਦਾ ਪਾਣੀ ਹਰ ਇਕ

ਤਿੰਨ ਤਿੰਨ ਤੋਲੇ ਇਨ੍ਹਾਂ ਪਾਣੀਆਂ ਵਿਚ ਭਿਉਂ ਛਡੋ ਫੇਰ ਮਲ ਛਾਣਕੇ ਮਲੱਠੀ ਛੇ ਮਾਸੇ, ਤੁਖਮ-ਕਸੂਸ ਦੋ ਮਾਸੇ, ਮੁਨੱਕਾ ਸਤ ਦਾਣੇ ਘੋਟ ਕੇ ਅਤੇ ਸ਼ਰਬਤ ਵੰਰਦ ਸ਼ਰਬਤ ਦੀਨਾਰ, ਹਰ ਇਕ ਦੋ ਦੋ ਤੋਲੇ, ਰੋਗਨ ਬਦਾਮ ਛੇ ਮਾਸੇ ਮਲਾ ਕੇ ਪੀਓ ॥ ਸਿਧਿਆਂ ਤਕ ਸਤ ਦਸਤ ਆਏ ਅਤੇ ਵਰਮ ਕੰਮ ਹੋਗਿਆ ॥

ਨੁਸਖਾ—ਬਬੂਨਾ, ਮਕੋ ਦੀਆਂ ਛੋਡੀਆਂ, ਖਤਮੀ, ਖਵਾਜੀ, ਬੱਕਰੀ ਦੀਆਂ ਮੇਂਙਣਾਂ, ਸਰੀਂਹ ਦਾ ਛਿਲਕਾ, ਸਭ ਤੋਲਾ ਤੋਲਾ, ਕੇਸਰ ਇਕ ਮਾਸਾ ਹਰੀ ਮਕੋ ਦੇ ਪਾਣੀ ਵਿਚ ਰਗੜ ਕੇ, ਰੋਗਨ ਗੁਲ, ਰੋਗਨ ਬਾਬੂਨਾ ਦੋ ਦੋ ਮਾਸੇ ਮਲਾਕੇ ਕੋਸਾ ਕੋਸਾ ਪੇਟ ਤੇ ਲੇਪ ਕਰੋ ॥

ਨੁਸਖਾ ਹੱਬੂਬ—ਜੋ ਤਿੰਨੇ ਤਰਾਂ ਦੇ ਜਲੋਧਰਾਂ ਨੂੰ ਦੂਰ ਕਰਦਾ ਹੈ, ਬਲਕੇ ਅੱਧੀ ਹਿਕਮਤ ਇਸੇ ਨੁਸਖੇ ਵਿਚ ਹੈ ਕਿਉਂਕਿ ਅਕਸਰ ਵਕਤ ਐਸੇ ਐਸੇ ਬਿਮਾਰ ਔਂਦੇ ਹਨ ਕਿ ਉਨ੍ਹਾਂ ਨੂੰ ਉਸੇ ਵੇਲੇ ਜੁਲਾਬ ਦੇਣਾ ਪੈਂਦਾ ਹੈ। ਇਹ ਨੁਸਖਾ ਬਿਨਾਂ ਕਿਸੇ ਤਕਲੀਫ ਦੇ ਦਸਤ ਲਾਕੇ ਲਾਭ ਦਾਇਕ ਹੈ ਅਤੇ ਇਹ ਗੋਲੀਆਂ ਬਹੁਤ ਦੇਰ ਤਕ ਖਰਾਬ ਬੀ ਨਹੀਂ ਹੁੰਦੀਆਂ ॥

ਤਰਕੀਬ—ਅਜਵੈਣ ਖੁਰਾਸਾਨੀ, ਅਜਵੈਣ ਦੇਸੀ, ਅਜਮੋਦ, ਸੌਂਫ, ਧਨੀਆਂ, ਹਲਦੀ, ਵਾਉਵੜਿੰਗ,

ਨਾਗਰਮੋਥਾ, ਚਿਤ੍ਰਾ, ਹਰੜ, ਬਹੇੜਾ, ਔਲਾ ਮਘਾਂ ਮਿਰਚਾਂ ਸੁੰਢ ਪਨਰਾਹਢਾਕ (ਢੱਕਦੇ ਦਮਕੜੇ ਵਾਂਗ ਹੁੰਦੇ ਹਨ) ਗੰਧਕ ਪਾਰਾ ਨਿਮਕ ਲਾਹੌਰੀ ਨਿਮਕ ਸਾਂਭਰ ਨਿਮਕ ਖਾਰੀ ਨਿਮਕ ਕਾਲਾ ਨਿਮਕ ਮਨਿਆਰੀ ਸਭ ਤੋਲਾਤੋਲਾ ਤ੍ਰਬਦ ਅਠ ਤੋਲੇ ਜਮਾਲਗੋਟਾ ਪੰਦਰਾਂ ਤੋਲੇ ਥੋਹਰ ਦੀ ਜੜ ਤਿੰਨ ਤੋਲੇ ਸਭ ਨੂੰ ਕੁਟ ਛਾਣਕੇ ਥੋਰ ਦੇ ਦੁਧ ਵਿਚ ਗੁੰਨਕੇ ਛੋਲੇ ਦੇ ਬਰਾਬਰ ਗੋਲੀਆਂ ਬਣਾਓ ਖੁਰਾਕ ਤਿੰਨ ਚਾਰ ਗੋਲੀਆਂ ਸਾਬਤ ਗਰਮੀ ਦੇ ਦਿਨਾ ਵਿਚ ਗੋਕੀਲਸੀ ਨਾਲ ਔਤੇ ਸਰਦੀਆਂ ਵਿਚ ਗਰਮ ਪਾਣੀ ਨਾਲ ਅੱਛਾ ਜਵਾਨ ਆਦਮੀ ਜਿਸਨੂੰ ਦਸਤ ਨਾ ਔਂਦੇ ਹੋਣ ਪੰਜ ਛੇ ਗੋਲੀਆਂ ਬੀ ਖਾ ਸਕਦਾ ਹੈ ਇਕ ਸਾਤੇ ਪਿਛੋਂ ਦੂਸਰਾ ਜਲਾਬ ਬੀ ਕਰਨਾ ਚਾਹੀਏ ਗੰਧਕ ਅਤੇ ਪਾਰੇ ਦੀ ਜੁਦੀ ਕਜਲੀ ਕਰੋ ਅਰਥਾਤ ਇਤਨਾ ਰਗੜੋ ਕਿ ਕਾਲਾ ਹੋ ਜਾਵੇ ਅਤੇ ਪਾਰੇ ਦੀ ਚਮਕ ਨਾ ਰਹੇ ਅਤੇ ਜਮਾਲ ਗੋਟੇ ਨੂੰ ਇਸ ਤਰਾਂ ਸੋਧੋ ਕਿ ਜਰਾ ਜਰਾ ਚੋਟ ਲਗਾਕੇ ਜਮਾਲਗੋਟੇ ਦਾ ਉਪਰ ਦਾ ਛਿਲਕਾ ਉਤਾਰੋ ਫੇਰ ਗਿਰੀਆਂ ਨੂੰ ਇਕ ਢਿੱਲੀ ਪੋਟਲੀ ਵਿਚ ਬੰਨ ਕੇ ਗਾਈ ਦੇ ਗੋਹੇ ਵਿਚ ਜੋ ਥੋੜਾ ਜਿਹਾ ਪਾਣੀ ਪਾਕੇ ਘੋਲ ਲਿਆ ਹੋਵੇ ਇਕ ਹਾਂਡੀ ਵਿਚ ਪਾਕੇ ਇਸ ਢਿੱਲੀ ਪੋਟਲੀ ਨੂੰ ਵਿਚਾਲੇ ਰੱਖ ਦਿਓ

ਅਤੇ ਚੁਲੇ ਉਪਰ ਚੜ੍ਹਾਕੇ ਅੱਗ ਬਾਲੋ ਜਦ ਪਾਣੀ ਸੜ ਜਾਵੇ ਤਾਂ ਹਾਂਡੀ ਉਤਾਰ ਲਵੋ ਵਿਚੋਂ ਜਮਾਲ ਗੋਟੇ ਵਾਲੀ ਪੋਟਲੀ ਕੱਢਕੇ ਧੋਲਵੋ ਅਤੇ ਇਕ ਇਕ ਦਾਣੇ ਨੂੰ ਪਾੜਕੇ ਵਿਚੋਂ ਪਿਤਾ ਕੱਢ ਸਿਟੋ ਇਸ ਤਰਾਂ ਸਾਫ ਕੀਤਾ ਹੋਇਆ ਜਮਾਲ ਗੋਟਾ ਪਹਿਲਾਂ ਕੱਲਾਹੀ ਖ਼ੂਬਰਗੜੋ ਫੇਰ ਸਾਰੀਆਂ ਕੁੱਟੀਆਂ ਹੋਈਆਂ ਦਾਵਾਈਆਂ ਅਤੇ ਕਜਲੀ ਅਤੇ ਇਹ ਪੀਸਿਆ ਹੋਇਆ ਜਮਾਲ ਗੋਟਾ ਕਠਾ ਕਰਕੇ ਥੋਹਰ ਦਾ ਦੁਧ ਪਾਕੇ ਕੁੱਟੋ ਫਿਰ ਗੋਲੀਆਂ ਬੰਨੋ ॥

## ਯਰਕਾਨ

ਯਰਕਾਨ ਉਸ ਬਿਮਾਰੀ ਨੂੰ ਕੈਂਹਿਦੇ ਹਨ ਕਿ ਸਾਰਾ ਬਦਨ ਪੀਲਾ ਹੋ ਜਾਂਦਾ ਹੈ ਜਦੋਂ ਬਹੁਤ ਜੋਰ ਪੌਂਦਾ ਹੈ ਤਾਂ ਮੁੜਕੇ ਨਾਲ ਕਪੜੇ ਵੀ ਪੀਲੇ ਹੋ ਜਾਂਦੇ ਹਨ ॥ ਬਿਮਾਰ ਕਮਜੋਰ ਹੋ ਜਾਂਦਾ ਹੈ ਚਲਨ ਵੇਲੇ ਪਿੰਨੀਆਂ ਫੁਲ ਜਾਂਦੀਆਂ ਹਨ ਅਤੇ ਹੌਂਕਣ ਲਗ ਜਾਂਦਾ ਹੈ ॥

ਇਲਾਜ—ਕਾਸਣੀ ਖਿਆਰੈਣ ਛੇ ਛੇ ਮਾਸੇ ਮਕੋ ਦੀਆਂ ਡੋਡੀਆਂ ਨੌਂ ਮਾਸੇ ਘੋਟਕੇ ਸਕੰਜਬੀ ਬਜ਼ੂਰੀ ਦੋ ਤੋਲੇ ਪਾਕੇ ਰੋਜ਼ ਪੀਓ ॥

ਨੁਸਖਾ ਸ਼ਰਬਤ ਬਜ਼ੂਰੀ ਦਾ ਜੋ ਇਸ ਬਿਮਾਰੀ ਵਿਚ ਬਹੁਤ ਲਾਭਦਾਇਕ ਹੈ। ਆਲੂਬੁਖਾਰਾ ਦਾਣੇ ੨੦ ਇਮਲੀ ਤੋਲੇ ੧੦ ਤੁਖਮ ਕਾਸਣੀ ਜੜ ਕਾਸਣੀ ਮਕੋ

ਦੀਆਂ ਡੋਡੀਆਂ ਹਰ ਇਕ ਦੋ ਤੋਲੇ ੨ ਪਿਤ ਪਾਪੜਾ ਨੀਲੋ ਫਰ ਚਾਰ ਚਾਰ ਤੋਲੇ ਜਰਿਸ਼ਕ ਤਿੰਨ ਤੋਲੇ ਰਾਤ ਨੂੰ ਸਿਰਕਾਂ ਅੰਤੇ ਗੁਲਾਬ ਵਿਚ ਭੇਂ ਛਡੋ ਸਵੇਰੇ ਮਲ ਛਾਣਕੇ ਮਿਸਰੀ ਸੇਰ ਭਰ ਪਾਕੇ ਕ਼ਵਾਮ ਕਰੋ । ਫੇਰ ਤੁਖਮ ਖਿਆਰੈਨ ਪੰਜ ਤੋਲੇ ਤੁਖਮ ਕਦੂ ਤੁਖਮ ਪਿੱਤਪਾ-ਪੜਾ ਮੁਲੱਠੀ ਦੋ ਦੋ ਤੋਲੇ ਸਭ ਘੋਟ ਕੇ ਪੁਣ ਕੇ ਉਸੇ ਕਵਾਮ ਵਿਚ ਪਾਕੇ ਫੇਰ ਕਵਾਮ ਕਰੋ ਜਦ ਜ਼ਰਾ ਤਾਰ ਛਡੇ ਤਾਂ ਸ਼ਰਬਤ ਬਣ ਗਿਆ ਸਮਝੋ ਇਸਨੂੰ ਹੇਠਾਂ ਉਤਾਰ ਕੇ ਠੰਡਾ ਕਰਕੇ ਬੋਤਲ ਵਿਚ ਪਾ ਰਖੋ ॥

ਫਾਇਦਾ—ਬਾਜ਼ੇ ਵੇਲੇ ਇਸਤਰਾਂ ਹੁੰਦਾ ਹੈ ਕਿ ਬਿ-ਮਾਰੀ ਤਾਂ ਬਿਲਕੁਲ ਜਾਂਦੀ ਰੈਂਹਦੀ ਹੈ ਪਰ ਅੱਖਾਂ ਵਿਚ ਪਲੱਤਣ ਬਾਕੀ ਹੈ ਉਸ ਵੇਲੇ ਸਿਰਕਾ, ਗੁਲਾਬ ਯਾ ਮਿੱਠੇ ਅਨਾਰ ਦਾ ਪਾਣੀ ਅੱਖੀਂ ਵਿਚ ਪਾਵੇ ਤਾਂ ਪਿਲੱਤਣ ਜਾਂਦੀ ਰਹੇਗੀ ॥

ਫਾਇਦਾ—ਕਦੀ ਯਰਕਾਨ ਅਸਵਦ ਹੁੰਦਾ ਹੈ ਇਸ ਵਿਚ ਪਸ਼ਾਬ ਅਤੇ ਪਾਖਾਨਾ ਕਾਲਾ ਔਂਦਾ ਹੈ ਅਤੇਤਮਾਮ ਬਦਨ ਦਾ ਰੰਗ ਕਾਲਾ ਹੋਜਾਂਦਾ ਹੈ ਇਹ ਲਿਫ ਦੇ ਵਧ ਜਾਣ ਨਾਲ ਹੁੰਦਾ ਹੈ ॥

ਇਲਾਜ ਇਕੋ ਹੀ ਹੈ ਪ੍ਰੰਤੂ ਜਿਗਰ ਦਾ ਲਿਹਾਜ਼ ਹਰ ਤਰਾਂ ਰਖਣਾ ਚਾਹੀਏ ॥

ਬਾਜੇ ਵੇਲੇ ਮੁੰਜਸ਼ ਅਤੇ ਮੁਸਹਿਲ ਦੀ ਵੀ ਲੋੜ ਪੈਂਦੀ ਹੈ ॥

ਨੁਸਖਾ ਲੇਪ—ਸੰਦਲ ਸੁਰਖ ੪ ਮਾਸ਼ੇ, ਤੁਖਮ ਖਵਾਜੀ, ਤੁਖਮ ਖਤਮੀ,. ਮਕੋ ਦੀਆਂ ਡੋਡੀਆਂ ਹਰ ਇਕ ਤਿੰਨ ਤਿੰਨ ਮਾਸ਼ੇ, ਕੁਲਫਾ, ਜਰਿਸ਼ਕ ਪੰਜ ਪੰਜ ਮਾਸ਼ੇ, ਕਾਸਨੀ ਤਵਾਜੀਰ ਮਾਸਾ ਮਾਸ਼ਾ ਸਬਜ ਧਨੀਆਂ ਸਬਜ ਮਕੋ ਦੇ ਪਾਣੀ ਵਿਚ ਪੀਸਕੇ ਰੋਗਨ ਗੁਲ, ਰੋਗਨ ਬਾਬੂਨਾ ਤੋਲਾ ਤੋਲਾ ਮਲਾ ਕੇ ਜਿਗਰ ਤੇ ਲੇਪ ਕਰੋ ॥

ਹੋਰ—ਸੰਦਲ ਸੁਰਖ ਗੁਲਾਬ ਯਾ ਸਬਜ ਮਕੋ ਦੇ ਪਾਣੀ ਵਿਚ ਘਸਾ ਕੇ ਲੇਪ ਕਰੋ ॥

ਤਿਹਾਲ (ਤਿਲੀ ਯਾ ਲਿੱਫ ਦਾ ਵਧਜਾਣਾ)

ਨਿਸ਼ਾਨੀ ਇਸਦੀ ਪਸ਼ਾਪ ਕਾਲਾ ਔਣਾ ਭੁੱਖ ਘੱਟ ਲਗਣੀ ਅਤੇ ਤਿਲੀ ਉਭਰੀ ਹੋਈ ਹੱਥ ਨਾਲ ਮਲੂਮ ਵੀ ਹੋਇਆ ਕਰਦੀ ਹੈ ॥

ਨੁਸਖਾ—ਝਾਊ ਦੀ ਲਕੜੀ ੬ ਮਾਸੇ ਕੁਟਕੇ ਪਾਣੀ ਵਿਚ ਉਬਾਲ ਕੇ ਮਲ ਛਾਣ ਕੇ ਸ਼ਰਬਤ ਬਜੂਰੀ ਪਾ ਕੇ ਪੀਓ ॥

ਨੁਸਖਾ ਲੇਪ—ਕਣਕ ਦੇ ਆਟੇ ਦਾ ਬੂਰਾ ਦੋ ਤੋਲੇ ਸਿਰਕੇ ਪ ਤੋਲੇ ਵਿਚ, ਉਬਾਲ ਕੇ ਫਿਰ ਉਸ਼ਕ ਤਿੰਨ ਮਾਸ਼ੇ ਉਸ ਵਿਚ ਪਿਘਲਾ ਕੇ ਲਿਫ ਉਤੇ ਰਖੋ ਸਖਤ

ਵਰਮ ਜਾਂਦਾ ਰਹੇਗਾ ॥

ਹੋਰ ਨੁਸਖਾ—ਸੁਹਾਗਾ, ਲੋਟਾ ਸੱਜੀ, ਏਲੂਵਾ ਦੋ ਦੋ ਮਾਸੇ ਕੁਟ ਛਾਣ ਕੇ ਇਕ ਘੀ ਕੁਵਾਰ ਦਾ ਪੱਤਾ ਜੋ ਅੱਗ ਤੇ ਗਰਮ ਕਰਕੇ ਇਕ ਤਰਫੋਂ ਛਿਲਕੇ ਦਵਾਈ ਨੂੰ ਉਸ ਉਤੇ ਛਿੜਕ ਕੇ ਕੋਸੀ ਕੋਸੀ ਤਿਲੀ ਉਤੇ ਬੰਨੋ ॥

ਨੁਸਖਾ—ਉਸ਼ਕ ਛੇੜ ਮਾਸਾ, ਗੁੱਗਲ ਇਕ ਮਾਸਾ ਅੰਜੀਰ ਦਾਣੇ ਦੋ ਕਣਕ ਦੇ ਆਟੇ ਦਾ ਸੂਹੜਾ ਬੂਰਾ ਅਰ-ਮਣੀ ਤਿੰਨ ਤਿੰਨ ਮਾਸੇ ਸਿਰਕੇ ਵਿਚ ਪੀਸ ਕੇ ਲੇਪ ਕਰੋ ॥

ਹੋਰ ਨੁਸਖਾ—ਕਣਕ ਦਾ ਸੂਹੜਾ ੧੦ ਤੋਲੇ ਇਕ ਦਿਨ ਰਾਤ ਸਿਰਕੇ ਵਿਚ ਭਿਉਂ ਛਡੋ ਫੇਰ ਛਾਵੇਂ ਸੁਕਾ ਕੇ ਕੁੱਟ ਛਾਣ ਲਵੋ ॥ ਉਸ਼ਕ ਡੇਢ ਮਾਸਾ ਸਿਰਕੇ ਵਿਚ ਪੰਘਲਾ ਕੇ ਅਤੇ ਥੋੜੀ ਜੇਹੀ ਸ਼ਿਕੰਜਬੀ ਖੀ ਮਲਾਕੇ ਇਕ ਟੱਲੀ ਉਤੇ ਲਾਕੇ ਤਿਲੀ ਉਤੇ ਚਪਕਾ ਦਿਓ ਇਕ ਘੰਟੇ ਬਾਦ ਉਤਾਰ ਦਿਓ ਦੂਸਰੇ ਦਿਨ ਫੇਰ ਇਸੇ ਤਰਾਂ ਕਰੋ ਇਸ ਤਰਾਂ ਤਿਲੀ ਦੀ ਸਾਰੀ ਤਕਲੀਫ ਜਾਂਦੀ ਰਹੇਗੀ ॥

ਨੁਸਖਾ—ਨਕਛਿਕਣੀ ੪ ਰਤੀ ਗੁੜ ੧ ਤੋਲਾ ਵਿਚ ਮਲਾ ਕੇ ਖਾਓ ਅਤੇ ਰੋਟੀ ਨਾਲ ਘਿਓ ਜਿਆਦਾ ਖਾਓ ਇਸਤਰਾਂ ਨਕ ਛਿਕਣੀ ੧ ਰਤੀ ਰੋਜ਼ ਵਧੌਂਦੇ ਜਾਵੋ ਇਕ ਸਾਤੇ ਵਿਚ ਤਿਲੀ ਦੀਆਂ ਸਭ ਸ਼ਕੈਤਾਂ ਦੂਰ ਹੋਣ ਜੇਕਰ

ਇਹ ਦਵਾ ਗਰਮੀ ਕਰੇ ਤਾਂ ਕੁਲਫਾ ੬ ਮਾਸੇ ਘੋਟ ਕੇ ਪੁਣ ਕੇ ਮਿਸਰੀ ਪਾਕੇ ਪੀਓ ਇਸੇ ਤਰਾਂ ਝਾਊ ਕੁਟ ਛਾਣ ਕੇ ਬਰਾਬਰ ਖੰਡ ਮਲਾ ਕੇ ਰੋਜ ਛੇ ਮਾਸੇ ਫੱਕੇ ਤਾਂ ਸਾਰੇ ਦੁਖ ਲਿਫ ਦੇ ਦੂਰ ਹੋਣ ॥

ਨੁਸਖਾ ਤੇਜਾਬ ਜੋ ਤਿਲੀ ਦੇ ਦੂਰ ਕਰਨ ਵਿਚ ਅਜਮੂਦਾ ਹੈ—ਸੁਹਾਗਾ ਨੀਲਾ ਥੋਥਾ ਨੁਸ਼ਾਦਰ ਲੋਟਾ ਸੱਜੀ ਸ਼ੋਰਾ ਕਲਮੀ ਕਾਲਾ ਨਿਮਕ ਲਾਹੌਰੀ ਨਿਮਕ ਸਾਂਭਰਨਿਮਕ ਮੂਲੀ ਦਾ ਖਾਰ ਜਿਸਤਰਾਂ ਜੌ ਖਾਰ ਬਣਾਇਆ ਸੀ ਸਾਰੀਆਂ ਚੀਜਾਂ ਅਧ ਕੁਟੀਆਂ ਕਰਕੇ ਇਕ ਤਾਂਬੇ ਦੇ ਬਰਤਨ ਵਿਚ ਪਾਓ ਤਾਂ ਵਿਚਕਾਰ ਇਕ ਕੌਲ ਡੋਲ ਜੰਤ੍ਰ ਦੀ ਤਰਾਂ ਲਟਕਾਓ ਅੰਤੇ ਉਸ ਤਾਂਬੇ ਦੇ ਬਰਤਨ ਮੂੰਹ ਉਤੇ ਇਕ ਹੋਰ ਕਟੋਰਾ ਰਖਕੇ ਮੂੰਹ ਮਿਟੀ ਨਾਲ ਅਜੇਹਾ ਲਿਪੋ ਕਿ ਕਿਸੇ ਪਾਸੇ ਭਾਫ ਨ ਨਿਕਲੇ ॥ ਚੁਲੇ ਉਪਰ ਚਾੜ੍ਹ ਕੇ ਹੇਠਾਂ ਅੱਗ ਬਾਲੋ ਅਤੇ ਉਪਰਲੇ ਕਟੋਰੇ ਵਿਚ ਠੰਢਾ ਪਾਣੀ ਪਾਓ ਜਦ ਓਹ ਪਾਣੀ ਬਹੁਤ ਗਰਮ ਹੋ ਜਾਇਆ ਕਰੇ ਤਾਂ ਕੜਛੀ ਨਾਲ ਕੱਢ ਕੇ ਹੋਰ ਠੰਡਾ ਪਾਣੀ ਪਾਇਆ ਕਰੋ ਇਸਤਰਾਂ ਕਰਨ ਨਾਲ ਤਿਜ਼ਾਬ ਉਡਨਾ ਨਹੀਂ ਪਾਊਗਾ ਜੋ ਵਿਚ ਕਟੋਰਾ ਲਟਕ ਰਿਹਾ ਹੈ ਭਾਫ ਹੋ ਹੋ ਕੇ ਤਜਾਬ ਉਸ ਵਿਚ ਆਜਾਊਗਾ। ਫੇਰ ਠੰਢਾ ਹੋਇਆ ਕਿਸੇ ਬੋਤਲ ਵਿਚ ਪਾਰਖੋ। ਦੋ ਬੂੰਦ ਥੋੜੇ ਜਿਹੇ

ਪਾਣੀ ਵਿਚ ਘੋਲਕੇ ਪੀਓ ਯਾ ਇਕ ਮਿਸਰੀ ਦੀ ਡਲੀ ਉਤੇ ਪਾਕੇ ਖਾਓ ਥੋੜੇ ਦਿਨਾਂ ਵਿਚ ਤੰਦਰੁਸਤੀ ਹੋਵੇ ॥

ਫੈਦਾ–ਜਿਗਰ ਮੇਹਦੇ ਤੋਂ ਜਰਾ ਉਪਰ ਸਜੀ ਤਰਫ ਵਲ ਹੁੰਦਾ ਹੈ ਜਿਗਰ ਦੀਆਂ ਬਿਮਾਰੀਆਂ ਓਥੋਂ ਦੇਖੋ ਜਿਗਰ ਵਿਚ ਮਾਦਾ ਸਫਰਾ ਅਰਥਾਤ ਪਿਤੇ ਦੀ ਪੋਟਲੀ ਭਰੀ ਰੈਹੰਦੀ ਹੈ ॥

ਫੈਦਾ–ਇਸਦਾ ਇਹ ਹੈ ਕਿ ਥੋੜਾ ਜਿਹਾ ਸਫਰਾ ਅਮਆ ( ਆਂਦਰਾਂ ) ਉਤੇ ਗਿਰਦਾ ਹੈ ਤਾਂ ਪਖਾਨੇ ਦੀ ਹਾਜਤ ਹੁੰਦੀ ਹੈ ਇਹ ਵਾਹਗੁਰੂ ਦੀ ਕ੍ਰਿਪਾਲਤਾ ਹੈ ਨਹੀਂ ਤਾਂ ਕਬਜ ਨਾਲ ਆਦਮੀ ਨੂੰ ਸੈਕੜੇ ਰੋਗ ਆਲਗਦੇ ਹਨ। ਜਦ ਸਫਰਾ ( ਪਿਤਾ ) ਜਿਆਦਾ ਬੜ ਜਾਂਦਾ ਹੈ ਤਾਂ ਸਾਰੇ ਬਦਨ ਵਿਚ ਫੈਲ ਜਾਂਦਾ ਹੈ ਆਦਮੀ ਦਾ ਰੰਗ ਪੀਲਾ ਹੋ ਜਾਂਦਾ ਹੈ ਯਰਕਾਂਨ (ਸਟਕਾ) ਅਰਥਾਤ ਪਰਨੇਹ ਇਸੇ ਨੂੰ ਬੋਲਦੇ ਹਨ। ਇਸੇ ਤਰਾਂ ਪੇਟ ਦੇ ਖਬੇ ਪਾਸੇ ਦਿਲ ਤੋਂ ਹੇਠਾਂ ਤਿਲੀ ਹੁੰਦੀ ਹੈ। ਇਹ ਬੀ ਇਕ ਥੈਲੀ ਹੈ ਕਿ ਇਸ ਵਿਚ ਮਾਦਾ ਸੌਦਾਵੀਭਰਿਆ ਰੈਹੰਦਾ ਹੈ ਈਸ੍ਵਰ ਦੀ ਕੁਦਰਤ ਹੈ ਕਿ ਜਦ ਉਸ ਵਿਚੋ ਥੋੜਾ ਜਿਹਾ ਪੇਟ ਦੇ ਮੂੰਹ ਅਰਥਾਤ ਫਮ ਮੇਹਦੇ ਉਪਰ ਗਿਰਦਾ ਹੈ ਤਾਂ ਭੁਖ ਲਗਦੀ ਹੈ। ਜਦ ਇਹ ਜਿਆਦਾ ਹੋਕੇ ਸਾਰੇ ਬਦਨ ਤੇ ਫੈਲਦਾ ਹੈ ਤਾਂ ਯਰਕਾਨ ਅਸਵਦ (ਕਾਲਾਸਟਕਾ)

ਹੋਜਾਂਦਾ ਹੈ । ਤਿਲੀ ਵੱਧੀ ਹੋਈ ਹੱਥ ਨਾਲ ਮਲੂੰਮ ਹੋਇਆ ਕਰਦੀ ਹੈ ਅਤੇ ਬੜਾ ਦੁਖ ਦਿੰਦੀ ਹੈ ਪੇਟ ਰੁਕ ਜਾਂਦਾ ਹੈ ਭੁਖ ਲਗ ਦੀ ਨਹੀਂ ਇਸ ਨਾਲ ਚੌਥਾ ਤਾਪ ਭੀ ਹੋਜਾਂਦਾ ਹੈ ॥

ਅਮਰਾਜ ਅਮਆ (ਆਂਦਰਾਂ ਦੀਆਂ ਬਿਮਾਰੀਆਂ)

ਜ਼ਹੀਰ (ਪੇਚਸ) ਯਾ ਮਰੋੜਾਂ ਨੂੰ ਕੈਹੰਦੇ ਹਨ—ਰੂਛਆਊਂ ਜੇਹੀ ਲਹੂ ਨਾਲ ਮਿਲੀ ਹੋਈ ਪਖਾਨੇ ਨਾਲ ਔਂਦੀ ਹੈ ਪਰ ਪਖਾਨਾਂ ਖੁਲਕੇ ਨਹੀਂ ਔਂਦਾ । ਦਰਦ ਹੁੰਦੀ ਰੈਹਦੀ ਹੈ ਅਤੇ ਬਿਮਾਰ ਬਾਰ ਬਾਰ ਟੱਟੀ ਜਾਂਦਾ ਹੈ ॥

ਇਲਾਜ—ਰੇਸ਼ਾ ਖਤਮੀ ਮਾਸੇ ੬ ਅੱਧ ਕੁਟੀ ਕਰਕੇ ਬੀਹ ਦਾਨਾ ਮਾਸੇ ੩ ਪਾਣੀ ਵਿਚ ਭਿਉ ਕੇ ਲਵਾਬ ਕੱਢਕੇ ਗੁਲਕੰਦ ਦੋ ਤੋਲੇ ਘੋਟਕੇ ਯਾ ਸ਼ਰਬਤ ਬਨਫਸ਼ਾਂ ਦੋ ਤੋਲੇ ਮਲਾਕੇ ਪਹਿਲੇ ਚਾਰ ਤੁਖਮ ੬ ਮਾਸੇ ਫੱਕ ਕੇ ਉਪਰੋ ਇਹ ਪੀਓ । ਅਤੇ ਇਨਾਂ ਚਾਰ ਤੁਖਮਾ ਨੂੰ ਜਰਾ ਬਦਾਮ ਰੋਗਨ ਯਾ ਘਿਉ ਲਾਕੇ ਚਰਬ ਕਰਲੋ (ਝਸਲਵੋ)॥

ਨੁਸਖਾ—ਮੁਰਗੀ ਦੇ ਆਂਡੇ ਦੀ ਸਫੈਦੀ ਰੋਗਨ ਗੁਲ ਛੇ ਮਾਸੇ ਮਲਾਕੇ ਧੁਨੀ ਦੇ ਹੇਠਾਂ ਲੇਪ ਕਰੋ। ਦੋ ਨੁਸਖੇ ਮੇਹਦੇ ਦੀ ਬਿਮਾਰੀਆਂ ਵਿਚ ਇਕ ਭੰਗ ਵਾਲਾ ਦੂਸਰਾ ਜੰਗ ਹਰੜਾ ਵਾਲਾ ਜੋ ਕਈ ਚੀਜਾਂ ਰਲਕੇ ਘਿਉ ਵਿਚ ਭੁੰਨੀਆ ਗਈਆਂ ਹਨ ਲਾਭ ਦਾਇਕ ਹੈ। ਪਰ ਫੱਕੀ ਫੱਕਕੇ ਉਪਰ ਤੇ ਰੇਸ਼ਾ ਖੱਤਮੀ ਵਾਲਾ ਨੁਸਖਾ ਜਰੂਰ ਪੀਣਾ ਚਾਹੀਏ ॥

ਹੋਰ ਨੁਸਖ਼ਾ—ਚਾਰਤੁਖਮ ਛੇ ਮਾਸੇ ਰੋਗਨ ਬਦਾਮ ਯਾ ਗੌਕੇ ਘਿਉ ਵਿਚ ਝੱਸਕੇ ਫੱਕੋ ਉਪਰੋਂ ਬੀਹਦਾਣ ਤਿੰਨ ਮਾਸੇ ਰੇਸ਼ਾਖਤਮੀ ਛੇ ਮਾਸੇ ਲਦਾਬ ਕੱਢਕੇ ਗੁਲਸੁਰਖ ਛੇ ਮਾਸੇ ਘੋਟਕੇ ਫੇਰ ਅੰਬਲ ਤਾਸ ਦੋ ਤੋਲੇ ਕੁਛ ਅਰਸਾ ਭਿਉਕੇ ਮਲ ਛਾਣਕੇ ਲਾਲ ਸ਼ਕਰ ਨਾਲ ਮਿੱਠਾ ਕਰਕੇ ਤਿੰਨ ਮਾਸੇ ਬਦਾਮ ਰੋਗਨ ਪਾਕੇ ਪੀਓ ਤਾਂ ਬਹੁਤ ਲਾਭਦਾਇਕ ਹੈ॥

ਫੈਦਾ—ਇਕਤਾਂ ਪੇਚਸ ਸਾਦਕ ( ਸੱਚੀ ) ਹੁੰਦੀ ਹੈ। ਦੂਸਰੀ ਕਾਜ਼ਬ ( ਝੂਠੀ ) ਹੁੰਦੀ ਹੈ। ਰਾਤ ਨੂੰ ਸੌਣ ਵੇਲੇ ਪੰਜ ਬੀਜ ਅੰਬਲਤਾਸ ਦੇ ਸਾਬਤ ਲੈਂਘਾ ਲਵੇ ਸਵੇਰੇ ਜੇਕਰ ਪਖਾਨੇ ਵਿਚ ਨਿਕਲ ਜਾਣ ਤਾਂ ਕਾਜ਼ਬ ਹੈ। ਓਹੀ ਮੇਹਦੇ ਵਾਲੇ ਨੁਸਖੇ ਝੱਟ ਆਰਾਮ ਕਰਨ ਗੇ। ਜੇਕਰ ਨਾਨਿਕਲਨ ਤਾਂ ਸਾਦਿਕ ਹੈ ਅਤੇ ਅੰਦਰ ਸੁੱਦਾ ਹੈ। ਰੇਸ਼ਾਖਤਮੀ ਵਾਲੇ ਨੁਸਖੇ ਫੈਦਾ ਕਰਨ ਗੇ। ਬਗੈਰ ਸੁਦਾ ਨਿਕਲੇ ਅਰਾਮ ਨਹੀਂ ਆਵੇਗਾ॥

ਨੁਸਖਾ ਸਫੂਫ—ਉਲਤੀਨ ਮਰੋੜਾਂ ਨੂੰ ਦੂਰ ਕਰਦਾ ਹੈ। ਈਸਬਗੋਲ ਤੁਖਮ ਰੀਹਾ ਤੁਖਮ ਕਨੌਚਾ ਬਾਰਤੰਗ ਨਿਸ਼ਾਸ਼ਤਾ ਗੋਂਦ ਕਿੱਕਰ ਗਿਲ ਅਰਮਨੀ ਤਬਾਸ਼ੀਰ ਹਰ ਇਕ ਤੋਲਾ ਤੋਲਾ ਸਵਾਏ ਚਾਰ ਤੁਖਮ ਦੇ ਸਾਰੀਆਂ ਚੀਜ਼ਾ ਕੁਟ ਛਾਂਣਕੇ ਅਤੇ ਤੁਖਮ ਨੂੰ ਸਾਬਤ ਮਲਾਕੇ ਰੱਖ ਛੱਡੋ ਰੋਜ ਦੋਨੋ ਵੇਲੇ ਛੇ ਮਾਸੇ ਸ਼ਰਬਤ

ਮਿਸਰੀ ਨਾਲ ਫਕੋ ॥

ਹੋਰ ਨੁਸਖਾ—ਗਿਲ ਅਰਮ ਨੀ ੩ ਮਾਸੇ ਪੀਸਕੇ ਸ਼ਰਬਤ ਅਨਾਰ ਇਕ ਤੋਲਾ ਮਲਾਕੇ ਚੱਟੋ ਉਪਰ ਤੇ ਬੀਹਦਾਣਾ ਤੇ ਰੇਸ਼ਾ ਖਤਮੀ ਵਾਲਾਂ ਲਵਾਬ ਪੀਓ ॥

ਕਿਰਮ ਸ਼ਿਕਮ ਅਰਥਾਤ ਆਦਰਾਂ ਵਿਚ ਕੀੜੇ ਹੋ ਜਾਂਦੇ ਹਨ। ਇਹ ਤਿੰਨ ਕਿਸਮ ਦੇ ਹੁੰਦੇ ਹਨ।

ਪਹਿਲੀ ਕਿਸਮ ਚਮੂੰਨੇ ਹੁੰਦੇ ਹਨ। ਅਤੇ ਬੁਚਿਆਂ ਦੇ ਪਖਾਨੇ ਵਿਚ ਬਹੁਤ ਨਿਕਲਦੇ ਹਨ ਬਲਕੇ ਕਈ ਬਚਿਆਂ ਦੀ ਗੁਦਾ ਮੈਂ ਖਾਧੀ ਹੋਈ ਦੇਖੀ ਹੈ। ਬਚੇ ਤਕਲੀਫ ਵਿਚ ਦੇਖੇ ਦੂਸਰੇ ਕੱਦੂ ਦਾਣੇ ਤੀਸਰੇ ਹਿਜਾਤ ਇਹ ਸਭ ਅਤੇ ਅੱਠ ਉਂਗਲ ਤੱਕ ਲੰਬੇ ਹੁੰਦੇ ਹਨ। ਪਰਮਾਤਮਾਂ ਦੀ ਕੁਦਰਤ ਹੈ ਏਹ ਤਿੰਨ ਚਾਰ ਕੀੜੇ ਤਾਂ ਸਭ ਦੇ ਪੇਟ ਵਿਚ ਹਰ ਵੇਲੇ ਰੈਹੰਦੇ ਹਨ। ਅਤੇ ਪੇਟ ਦੇ ਅੰਦਰ ਦੀ ਸੜਾਨ ਨੂੰ ਹਰ ਵਕਤ ਖਾਂਦੇ ਰੈਹੰਦੇ ਹੈਨ। ਜੇਕਰ ਏਹ ਨਾ ਹੋਣ ਤਾਂ ਆਦਮੀ ਜੀਉਂਦਾ ਸੜ ਹੀ ਜਾਵੇ। ਹਾਂ ਜਦੋਂ ਬਹੁਤੇ ਹੁੰਦੇ ਜਾਂਦੇ ਹੋਣ ਤਾਂ ਬਿਮਾਰੀ ਹੈ। ਨਿਸ਼ਾਨੀ ਇਹ ਹੈ ਰਾਤ ਨੂੰ ਸੁਤਿਆਂ ਪਿਆਂ ਦੰਦ ਵਜਦੇ ਹਨ ਅਤੇ ਮੂੰਹ ਵਿਚੋਂ ਲਾਲਾਂ ਚੋਂਦੀਆਂ ਹਨ। ਕਦੇ ਇਸਤਰਾਂ ਬੀ ਹੁੰਦਾ ਹੈ ਕਿ ਕੈ ਵਿਚ ਜਾਂ ਪਖਾਨੇ ਵਿਚ ਕਿਰਮ ਨਿਕਲਦਾ ਹੈ ਤਾਂ ਜਾਣੋ ਕਿ ਬਹੁਤ ਹੀ ਰੱਦੀ ਮਾਦਾ ਹੈ॥

ਇਲਾਜ—ਪਹਿਲਾ ਤਿੰਨ ਦਿਨ ਗਊ ਦਾ ਦੁਧ ਪਲਾਓ । ਚੌਥੇ ਦਿਨ ਫਾਕਾ ਦਿਓ ਪੰਜਵੇਂ ਦਿਨ ਕੰਬੀਲਾ ਤੁਰਬਦ ਵੜਿੰਗ ਕਾਬਲੀ ਕਾਲਾ ਦਾਣਾ ਛੇ ਛੇ ਮਾਸੇ ਦਿਰਮਨਾ ਤੁਰਕੀ ਨਿਮਕ ਸਾਂਭਰ ਦੋ ਦੋ ਮਾਸੇ ਕੁਟ ਛਾਂਣਕੇ ਤਾਜੇ ਦੁਧ ਨਾਲ ੯ ਮਾਸੇ ਫਕੋ ॥

ਹੋਰ ਨੁਸਖਾ—ਕੰਬੀਲਾ ਨਿਮਕ ਸਾਂਭਰ ਤਿੰਨ ਤਿੰਨ ਮਾਸੇ ਰਗੜਕੇ ਧੁੰਨੀ ਹੇਠਾਂ ਲੇਪ ਕਰੋ ॥

ਫੈਦਾ—ਬੁਖਾਰਾਂ ਅਰਥਾਤ ਤਾਪਾਂ ਵਿਚ ਜੇਕਰ ਕਿਰਮ ਮਰਿਆ ਹੋਇਆ ਪਖਾਨੇ ਵਿਚ ਨਿਕਲੇ ਤਾਂ ਮੌਤ ਦੀ ਨਸ਼ਾਨੀ ਹੈ । ਜੇਕਰ ਜੀਉਂਦਾ ਨਿਕਲੇ ਤਾਂ ਦਲੀਲ ਤੰਦਰੁਸਤੀ ਦੀ ਹੈ ॥

ਨੁਸਖਾ ਕੰਬੀਲਾ ੩ ਮਾਸੇ ਨਿਮਕ ਸਾਂਭਰ ੨ ਮਾਸੇ ਵੜਿੰਗ ਕਾਬਲੀ ਛਿਲਕਾ ਉਤਾਰਿਆ ਹੋਇਆ ੧ ਤੋਲਾ ਤੁਰਬਦ ੬ ਮਾਸੇ ਕੁਟ ਛਾਣਕੇ ਮਣੱਕੇ ਵਿਚ ਰਲਕੇ ਖਾਓ ਇਕੋ ਹੀ ਖੁਰਾਕ ਹੈ ॥

ਨੁਸਖਾ ਲੇਪ ਕਲੌਂਜੀ ਤੁਮੇ ਦੇ ਪਾਣੀ ਵਿਚ ਘੋਟਕੇ ਜੇਕਰ ਤੁਮਾ ਤਾਜ਼ਾ ਨਾ ਮਿਲੇ ਤਾਂ ਤੁਮੇ ਦਾ ਛਿਲਕਾ ਉਬਾਲਕੇ ਉਸ ਪਾਣੀ ਵਿਚ ਘੋਟਕੇ ਧੁੰਨੀ ਦੇ ਹੇਠਾਂ ਲੇਪ ਕਰੋ ॥

ਨੁਸਖਾ—ਵੜਿੰਗ ਕਾਬਲੀ ਤੁਰਬੱਦ ਸਕਮੂਨੀਆਂ

ਕੰਬੀਲਾ ਅਨੇਸੂ ਅਫਸਨਤੀਨ ਨਿਮਕ ਸਾਂਬਰ ਹਰ ਇਕ ਨੌਂ ਮਾਸੇ ਕੁਟ ਛਾਣਕੇ ਨੌ ਮਾਸੇ ਗਰਮ ਪਾਣੀ ਨਾਲ ਫਕੇ ॥

ਨੁਸਖਾ ਜਿਸ ਬੱਚੇ ਨੂੰ ਚਮੂਣੇ ਲੜਦੇ ਹੋਣ ਤਾਂ ਕਾਲੇ ਭੰਗਰੇ ਦੇ ਪੱਤੇ ਧਤੂਰੇ ਦੇ ਪਤੇ ਪਾਨ ਦੇ ਪਤੇ ਏਨਾ ਪਤਿਆਂ ਨੂੰ ਕੁੱਟਕੇ ਪਾਣੀ ਨਚੋੜਕੇ ਦਿਨ ਵਿਚ ਦੋ ਵਾਰ ਉਂਗਲੀ ਇਕ ਪਾਣੀ ਵਿਚ ਡਬੋਕੇ ਬਚੇ ਦੀ ਗੁਦਾ ਵਿਚ ਮਲੋ ॥

ਨੁਸਖਾ—ਨਿਮ ਦੇ ਨਰਮ ਨਰਮ ਪੱਤੇ ਹਰਿੜ ਦੇ ਨਰਮ ਨਰਮ ਪਤੇ ਏਨਾਂ ਦਾ ਪਾਣੀ ਕੱਢਕੇ ਗੁਦਾ ਵਿਚ ਮਲੋ ॥

ਨੁਸਖਾ—ਕੁੱਕੜ ਛਿਦੀ ਦੇ ਪਤਿਆਂ ਦਾ ਪਾਣੀ ਦੀਵੇ ਦੇ ਤੇਲ ਵਿਚ ਮਲਾਕੇ ਗੁਦਾ ਵਿਚ ਮਲੋ ॥

ਏਹ ਸਭ ਉਪਰ ਲਿਖੀਆਂ ਗਲਾ ਬਹੁਤ ਲਾਭ-ਦਾਇਕ ਹੈਨ ॥

ਫਾਇਦਾ—ਕਦੇ ਕਦੇ ਬਲਗਮ ਸੜੀ ਹੋਈ ਨੂੰ ਬਲਗਮੀ ਜੁਲਾਬ ਦੇ ਕੇ ਕੱਢਣਾ ਪੈਂਦਾ ਹੈ ॥

## ਕੁਲੰਜ

ਕੁਲੰਜ ਬੜੀ ਸਖਤ ਬਿਮਾਰੀ ਹੁੰਦੀ ਹੈ। ਪਖਾਨਾ ਬਿਲ ਕੁਲ ਖੁਸ਼ਕ ਹੋ ਜਾਂਦਾ ਹੈ। ਕਦੀ ਕਦੀ ਅੰਤੜੀਆਂ ਵਿਚ ਵਰਮ ਹੋ ਕੇ ਸਖਤ ਤਪ ਅਤੇ ਬੜੀ ਬੇਚੈਨੀ ਹੋਜਾਂਦੀ

ਹੈ। ਇਸ ਦਰਦ ਕੁਲੰਜ ਨੂੰ ਵੀਲ੍ਹਾ ਵੀ ਕੈਂਹਦੇ ਹਨ॥

ਇਲਾਜ--ਜੇਕਰ ਰੀਹਨਾਲ ਹੋਵੇ ਤਾਂ ਮਜੂਨ ਕਮੂਨੀ ਨੌ ਮਾਸੇ ਖੁਲਾ ਕੇ ਉਪਰੋਂ ਸੌਂਫ ੬ ਮਾਸੇ ਅਨੇਸੂ ੩ ਮਾਸੇ ਖਮੀਰੇ ਦੇ ਬੀਜ ਨੌ ਮਾਸੇ ਉਬਾਲ ਕੇ ਮਲ ਛਾਣਕੇ ਸ਼ਰ-ਬਤ ਬਜੂਰੀ ਦੋ ਤੋਲੇ ਪਾਕੇ ਪਲਾਓ॥

ਨੁਸਖਾ--ਕਣਕ ਦਾ ਬੂਰਾ ਖਾਰੀਲੂਣ ਕਾਲਾ ਲੂਨ ਸੌਂਫ ਅਜਵੈਨ ਮੁੰਡ ਸਭ ਤੋਲਾ ੨ ਕੁਟਣ ਵਾਲੀਆਂ ਚੀਜਾਂ ਕੁਟ ਲਵੇ ਅਤੇ ਦੋ ਪੋਟਲੀਆਂ ਵਿਚ ਬੰਨ ਲਵੇ ਤੇ ਧੁੰਨੀ ਹੇਠਾਂ ਗਰਮ ਗਰਮ ਟਕੋਰ ਕਰੋ॥

ਨੁਸਖਾ--ਜੇਕਰ ਹੱਬ ਰੇਂਉਦ ਪੰਜ ਮਾਸੇ ਗਰਮ ਪਾਣੀ ਨਾਲ ਖੁਲਾਓ ਤਾਂ ਖੁਲ ਕੇ ਪਖਾਨਾ ਹੋਜਾਵੇ॥

ਨੁਸਖਾ--ਹਰਿੰਡ ਦਾ ਤੇਲ ਦੋ ਤੋਲੇ ਨਿਮਕ ਸਾਂਭਰ ੯ ਮਾਸੇ ਸਾਰੇ ਪੇਟ ਉਤੇ ਮਲੋ॥

ਫਾਇਦਾ--ਕਦੇ ਕੋਈ ਨਸ਼ੇ ਵਾਲੀ ਚੀਜ ਖਾਣ ਕਰਕੇ ਕੁਲੰਜ ਦਾ ਦਰਦ ਹੋ ਜਾਂਦਾ ਹੈ॥ ਅੰਬਲਤਾਸਪੰਜ ਤੋਲੇ ਗੁਲਾਬ ਵਿਚ ਭਿਉਂਕੇ ਅਰਿੰਡ ਦਾ ਤੇਲ ਇਕ ਤੋਲਾ ਬਦਾਮ ਰੋਗਨ ੬ ਮਾਸੇ ਮਲਾਕੇ ਪਲਾਓ।

ਫਾਇਦਾ—ਵੀਲਾ ਅਤੇ ਗੁਰਦੇ ਦੇ ਦਰਦ ਵਿਚ ਫਰਕ ਕਰਨਾ ਮੁਸ਼ਕਲ ਹੈ॥ ਦਰਦ ਗੁਰਦਾ ਪਿੱਠ ਦੇ ਹੇਠਾਂ ਸੱਜੇ ਅਤੇ ਖੱਬੇ ਨੂੰ ਹੁੰਦਾ ਹੈ॥ ਕੁਲੰਜ ਦੀ ਦਰਦ

ਧੁੰਨੀ ਦੇ ਆਸ ਪਾਸ ਕਦੇ ਹੇਠ ਕਦੇ ਉਤੇ ਹੁੰਦੀ ਰੈਂਹਦੀ ਹੈ ਅਤੇ ਅਜੇਹੀ ਦਰਦ ਹੁੰਦੀ ਹੈ ਕਿ ਗਸ਼ੀ ਦੀ ਨੌਬਤ ਪਹੁੰਚਦੀ ਹੈ॥

ਕੂਲੰਜ ਦੇ ਦਰਦ ਨੂੰ ਤਾਂ ਦਸਤ ਔਣ ਨਾਲ ਅਰਾਮ ਹੁੰਦਾ ਹੈ। ਅਤੇ ਗੁਰਦੇ ਦੇ ਦਰਦ ਵਾਲੇ ਨੂੰ ਕੈ ਨਾਲ ਅਰਾਮ ਹੁੰਦਾ ਹੈ॥

ਫੈਦਾ—ਕੂਲੰਜ ਦੇ ਦਰਦ ਵਿਚ ਠੰਡਾ ਪਾਣੀ ਪੀਣਾ ਬਹੁਤ ਨੁਕਸਾਨ ਕਰਦਾ ਹੈ॥

ਬਵਾਸੀਰ

ਗੁਦਾ ਵਿਚ ਮੌਹਕੇ ਹੋ ਜਾਂਦੇ ਹਨ ਕਿਸੇ ਦੇ ਅੰਦਰ ਰੈਂਹਦੇ ਹਨ ਅਤੇ ਕਿਸੇ ਦੇ ਬਾਹਰ ਨਿਕਲ ਔਂਦੇ ਹਨ। ਬਵਾਸੀਰ ਵਿਚ ਪਖਾਨੇ ਦੇ ਨਾਲ ਸਾਫ ਖੂਨ ਔਂਦਾ ਹੈ ਅਤੇ ਮਰੋੜਾਂ ਵਿਚ ਆਉ ਨਾਲ ਮਿਲਿਆ ਹੋਇਆ ਖੂਨ ਔਂਦਾ ਹੈ। ਬਵਾਸੀਰ ਵਿਚ ਪਖਾਨਾ ਬੜੀ ਮੁਸ਼ਕਲ ਨਾਲ ਔਂਦਾ ਹੈ ਅਤੇ ਮਸੇ ਫੁਲ ਜਾਨ ਨਾਲ ਬੜਾ ਦਰਦ ਹੁੰਦਾ ਹੈ॥

ਨੁਸਖਾ ਹੱਬ ਮੁਜੱਰਬ ਕਬਜ ਦੂਰ ਹੋਵੇ ਅਤੇ ਖੂਨ ਬੰਦ ਹੋਵੇ ਰਸੌਤ ਬਹੁਤ ਖਰੀ ਕਾਲੀ ਮਿਰਚ ਨਿਮੋਲੀਆਂ ਦੀਆਂ ਗਿਰੀਆਂ ਏਲੂਵਾ ਗੁਗਲ ਛੈਂਮੀਆਂ ਸਭ ਤੋਲਾ ਤੋਲਾ ਤੁਖਮ ਗੰਦਨਾ ਤਿਨ ਮਾਸੇ ( ਭੁਘਾਣੀ ਜੋ ਕਣਕਾਂ

ਦੇ ਖੇਤ ਵਿਚ ਖੜੀ ਹੁੰਦੀ ਹੈ) ਸਾਰੀਆਂ ਦਵਾਈਆਂ ਨੂੰ ਨਿਮ ਦੇ ਪਤਿਆਂ ਦੇ ਪਾਣੀ ਵਿਚ ਪੀਸਕੇ ਝਾੜ ਬੇਰ ਦੇ ਬਰਾਬਰ ਗੋਲੀਆਂ ਬਣਾਓ ਦੋਨੋ ਵੇਲੇ ਇਕ ਇਕ ਗੋਲੀ ਤਾਜੇ ਪਾਣੀ ਨਾਲ ਲੰਘਾਓ ਜੇਕਰ ਇਕ ਗੋਲੀ ਨੂੰ ਮੂਲੀ ਦੇ ਪਤਿਆਂ ਵਿਚ ਘਸਾਕੇ ਮਸੇ ਉਤੇ ਲਾਓ ਤਾਂ ਬਹੁਤ ਲਾਭਦਾਇਕ ਹੈ॥

ਨੁਸਖਾ—ਲੇਪ ਮਗਜ ਬਕੈਨ ਮਗਜ ਨਮੋਲੀ ਛੇ ਛੇ ਮਾਸੇ ਰਸੌਤ ਗੁਗਲ ਸਫੈਦਾ ਕਾਸ਼ਗਾਟੀ ਤਿੰਨ ਮਾਸੇ ਰੋਗਨ ਗੁਲ ਦੋ ਤੋਲੇ ਪੀਸਕੇ ਮਸਿਆਂ ਉਤੇ ਲੇਪ ਕਰੇ॥ ਜੇਕਰ ਗਰਮੀ ਜ਼ਿਆਦਾ ਹੋਵੇ ਤਾਂ ਤਿੰਨ ਮਾਸੇ ਕਾਫੂਰ ਬੀ ਮਲਾਓ। ਹੋਰ ਨੀਲਾ ਥੋਥਾ ਜੇਕਰ ਸਹਾਰ ਸਕੇ ਤਾਂ ਬਰੀਕ ਪੀਸਕੇ ਦਹੀਂ ਵਿਚ ਮਲਾਕੇ ਮੱਸਿਆ ਉਤੇ ਮਲੇ। ਇਕ ਦਿਨ ਛੱਡਕੇ ਤੀਜੇ ਦਿਨ ਮਲੇ ਤਾਂ ਇਕ ਹਫਤੇ ਵਿਚ ਮੱਸੇ ਝੜ ਜਾਨ ਜੇਕਰ ਮੱਸੇ ਅੰਦਰ ਹੋਣ ਤਾਂ ਗੁਲਧਾਵੇ ਦੀ ਧੂਣੀ ਦੇਣ ਨਾਲ ਸਭ ਮੱਸੇ ਬਾਹਰ ਆ ਜਾਂਦੇ ਹਨ॥

ਨੁਸਖਾ-ਬਵਾਸੀਰ ਵਾਲੇ ਦੀਆਂ ਆਂਦਰਾਂ ਵਿਚ ਖੁਸ਼ਕੀ ਜਿਆਦਾ ਹੋਵੇ ਅਤੇ ਮੁਸ਼ਕਲ ਨਾਲ ਪਖਾਨਾ ਔਂਦਾ ਹੋਵੇ ਤਾਂ ਇਹ ਸ਼ਰਬਤ ਬਣੌਣਾ ਚਾਹੀਏ:—ਗੁਲ ਬਨਖਸ਼ਾ ੧੦ ਤੋਲੇ ਰੇਸ਼ਾ ਖਤਮੀ ਖਵਾਜੀ ਤੋਲਾ ੨ ਮੁਨੱਕਾ ਦਾਣੇ ੨੦ ਸੌਂਫ ਦੋ ਤੋਲੇ ਗੁਲਕੰਦ ਦਸ ਤੋਲੇ ਰਾਤ ਨੂੰ ਭਿਉਂ ਰਖੋ ਸਵੇਰੇ

ਮਲ ਛਾਣਕੇ ਮਿਸਰੀ ਤਿੰਨ ਪਾਉ ਪਾਕੇ ਪਕਾਓ ਜਦ ਤਾਰ ਦੇਣਲਗੇ ਤਾਂ ਠੰਢਾ ਕਰਕੇ ਬੋਤਲ ਵਿਚ ਪਾ ਰਖੋ ਅਤੇ ਤਿੰਨ ਚਾਰ ਤੋਲੇ ਪੀਆ ਕਰੋ ॥

ਹੋਰ ਨੁਸਖਾ—ਮਾਜੂਨ ਗੁਗਲ ਸਖਤ ਕਬਜ਼ੀ ਨੂੰ ਖੋਲਦਾ ਹੈ ਅਤੇ ਖ਼ੂਨ ਨੂੰ ਰੋਕਦਾ ਹੈ ਉਸਤਾਦ ਸਾਹਿਬ ਇਸ ਨੁਸਖੇ ਦੀ ਬਹੁਤ ਹੀ ਤਾਰੀਫ਼ ਕੀਤਾ ਕਰਦੇ ਸਨ ॥

ਅੰਜੀਰ ਵੱਡੀ ਵੱਡੀ ੧੫ ਦਾਣੇ ਮਨੱਕਾ ੬੦ ਦਾਣੇ ਮਗਜ਼ ਕਸੁੰਭਾ ਦੋ ਤੋਲਾ ਸ਼ਾਹਤਰ ਚਾਰ ਮਾਸੇ ਗੁਲ ਬਨ-ਖਸ਼ਾ ਖਤਮੀ ਖਵਾਜੀ ਨੌਂ ਨੌਂ ਮਾਸੇ ਸਕਮੂਨੀਆਂ ਨਿਮਕ ਸਾਂਬਰ ਮਗਜ਼ ਬਦਾਮ ਚਾਰ ਚਾਰ ਮਾਸੇ ਗੁਗਲ ਤ੍ਰੈਮੀਆਂ ਦੋ ਤੋਲੇ । ਸਭ ਚੀਜ਼ਾਂ ਕੁਟ ਛਾਣਕੇ ਤਿਆਰ ਰਖੋ ਮਿਸਰੀ ਦੂਣੀ ਗੁਗਲ ਗਰਮ ਪਾਣੀ ਵਿਚ ਘੋਲ ਲੈਣੀ ਰੇਸ਼ਾ ਖਤਮੀ ੧ ਤੋਲੇ ਦਾ ਲੁਵਾਬ ਕਢ ਲੈਣਾ ਫੇਰ ਘੁਲੀ ਹੋਈ ਗੁਗਲ ਲਵਾਬ ਰੇਸ਼ਾ ਖਤਮੀ ਅਤੇ ਮਿਸਰੀ ਤਿੰਨੇ ਕੱਠੇ ਪਕਾਓ ਜਦ ਗਾਹੜਾ ਹੋ ਜਾਵੇ ਹੇਠਾਂ ਉਤਾਰਕੇ ਪੀਸੀਆਂ ਹੋਈਆਂ ਦਵਾਈਆਂ ਕੜਛੀ ਨਾਲ ਰਲਾ ਦਿਓ । ਠੰਢਾ ਹੋਣ ਤੇ ਕਿਸੇ ਮਰਦਵਾਨ ਵਿਚ ਪਾ ਰਖੋ ਖੁਰਾਕ ਰੋਜ਼ ਤੋਲਾ ਜਾਂ ਘੱਟ ਵੱਧ ਜਿੰਨੀ ਨਾਲ ਕਬਜ਼ੀ ਖੁਲ ਜਾਵੇ ॥

ਨੁਸਖਾ—ਮੱਲਮ—ਸਫੈਦਾ ਕਫੂਰੀ ਬਵਾਸੀਰ ਦੇ

ਦਰਦ ਨੂੰ ਸੋਜਸ਼ ਨੂੰ ਅਤੇ ਅੱਗ ਦੇ ਸੜੇ ਹੋਏ ਨੂੰ ਲਾਭਦਾਇਕ ਹੈ ਮੋਮ ਪੰਜ ਮਾਸੇ ਰੋਗਨ ਗੁਲ ੨ ਤੋਲੇ ਵਿਚ ਪਾਕੇ ਅਗ ਉਤੇ ਪਗਲਾਓ ਅਤੇ ਸਫੈਦਾ ਕਾਸ਼-ਗਰੀ ਮੁਰਦਾਸੰਗ ਹਰ ਇਕ -ਪੰਜ ਮਾਸੇ ਬਰੀਕ ਪੀਸਕੇ ਮਲਾਓਫੇਰ ਹੇਠਾਂ ਉਤਾਰਕੇ ਅੰਡੇ ਦੀ ਸਫੈਦੀ ਅਤੇ ਕਫੂਰ ੨ ਮਾਸੇ ਸੋਟੇ ਨਾਲ ਪੀਸਕੇ ਟੀਨ ਦੀ ਡੱਬੀ ਵਿਚ ਪਾ ਰਖੋ ਬਵਾਸੀਰ ਤੇ ਲਾਓ ਯਾ ਜਲੇ ਹੋਏ ਥਾਂ ਲਾਓ ਝਟ ਅਰਾਮ ਹੋਵੇ ॥

ਨੁਸਖਾ—ਬਿਛੂ ਜਲੇ ਹੋਏ ਦੀ ਰਾਖ ਦੋ ਤਿੰਨ ਪਾਣੀ ਦੀਆਂ ਬੂੰਦਾਂ ਵਿਚ ਘੋਲਕੇ ਉਂਗਲੀ ਨਾਲ ਬਵਾਸੀਰ ਤੇ ਲਾਓ ਅਤੇ ਦੁਧ ਚੋਲ ਖਾਓ । ਤਿੰਨਾਂ ਦਿਨਾਂ ਵਿਚ ਮੱਸੇ ਗਿਰ ਪੈਣਗੇ ॥

ਨੁਸਖਾ—ਹੱਲਦੀ ਦੀਆਂ ਗੰਢੀਆਂ ਥੋਹਰ ਦੇ ਦੁਧ ਵਿਚ ਭਿਉਂ ਕੇ ਛਾਵੇਂ ਸੁਕਾਓ ਰਾਤ ਨੂੰ ਭਿਉਣਾ ਦਿਨ ਨੂੰ ਸਕੌਣਾ ਇਸਤਰਾਂ ਸਤ ਦਿਨ ਕਰਨਾ । ਫੇਰ ਬਰੀਕ ਪੀਸਕੇ ਕਿਸੇ ਸ਼ੀਸ਼ੀ ਵਿਚ ਪਾ ਰਖੋ ਥੋੜੀ ਜਿਹੀ ਲੈਕੇ ਦੋ ਚਾਰ ਬੂੰਦਾਂ ਪਾਣੀ ਦੀਆਂ ਮਲਾਕੇ ਬਵਾਸੀਰ ਤੇ ਲੇਪ ਕਰੋ

ਜੇਕਰ ਨਰਕਚੂਰ ਅਤੇ ਮਲੀਨ ਪਾਣੀ ਵਿਚ ਘਸਾਕੇ ਬਵਾਸੀਰ ਤੇ ਲਾਓ ਅਤੇ ਇਕ ਦਿਨ ਵਿਚ ਤਿੰਨ ਵਾਰ ਲਗਾਓ ਤਾਂ ਸਾਰੇ ਮਸੇ ਝੜ ਜਾਣ ॥

ਹੋਰ ਨੁਸਖਾ ਥੋੜਾ ਜਿਹਾ ਜੰਗਾਰ ਦਹੀਂ ਵਿਚ ਮਲਾਕੇ ਪਾਖਾਨੇ ਹੋਕੇ ਜਦ ਪਾਣੀ ਵਰਤ ਚੁਕੇ ਤਾਂ ਪਿਛੋਂ ਇਸਨੂੰ ਉਂਗਲੀ ਦੇ ਨਾਲ ਬਵਾਸੀਰ ਤੇ ਮਲੇ ਕਈ ਦਿਨ ਇਸ ਤਰਾਂ ਕਰਨ ਨਾਲ ਮੋਹਕੇ ਗਿਰ ਪੈਣ ਗੇ॥

ਨੁਸਖਾ ਫੌਰਨ ਦਰਦ ਨੂੰ ਦੂਰ ਕਰਦਾ ਹੈ ਬਕੈਨ ਨਿੰਮ ਸੰਭਾਲੂ ਇੰਬਲੀ ਜਾਮਨ ਸਰੀਂਹ ਏਹਨਾਂ ਸਾਰਿਆਂ ਦਰਖਤਾਂ ਦੇ ਪੱਤੇ ਯਾ ਏਹਨਾਂ ਦਰਖਤਾਂ ਜਿਨਾਂ ਦੇ ਪਤੇ ਮਿਲ ਸੱਕਣ ਪਾਣੀ ਵਿਚ ਪਕਾਕੇ ਉਸ ਪਾਣੀ ਦੀ ਬਵਾਸੀਰ ਉਪਰ ਭਾਫ ਦਿਓ॥

ਫਾਇਦਾ—ਬਾਜਿਆਂ ਦੀ ਗੁਦਾ ਬਾਹਰ ਨਿਕਲਨ ਲਗ ਜਾਂਦੀ ਹੈ ਪਹਲਾਂ ਤਾਂ ਗੁਦਾ ਨੂੰ ਰੋਗਨ ਗੁਲ ਨਾਲ ਚਰਬ ਕਰ ਲਵੇ ਫੇਰ ਮਾਜੂ ਦਣਕੜੀ ਸੱਪ ਦੀ ਕੁੰਜ ਕਿਸੇ ਪੁਰਾਨੀ ਬੋਰੀ ਕੇ ਟੁਕੜੇ ਕੀ ਰਾਖ ਸਭ ਛੇ ੨ ਮਾਸੇ ਬਰੀਕ ਪੀਸ ਕੇ ਗੁਦਾ ਉਤੇ ਧੂੜੋ

ਹੋਰ ਨੁਸਖਾ—ਪੁਰਾਣੀ ਜੁਤੀ ਦਾ ਤਲਾ ਜਲਾਕਰ ਉਸਦੀ ਰਾਖ ਗੁਦਾ ਨੂੰ ਪਹਿਲਾਂ ਰੋਗਨ ਗੁਲ ਨਾਲ ਤਰ ਕਰਕੇ ਉਪਰ ਇਸ ਰਾਖ ਨੂੰ ਧੂੜੋ॥

ਜੇਕਰ ਆਂਡੇ ਦੀ ਜਰਦੀ ਵਿਚ ਏਹੋ ਰਾਖ ਮਲਾਕੇ ਗੁਦਾ ਉਪਰ ਲਗਾਓ ਅਤੇ ਦੂਸਰਾ ਆਦਮੀ ਗੁਦਾ ਨੂੰ ਧੱਕ ਕੇ ਅੰਦਰ ਕਰ ਦੇਵੇ ਤਾਂ ਫੇਰ ਗੁਦਾ ਬਾਹਰ ਨਹੀਂ

ਆਵੇਗੀ ॥

ਅਮਰਾਂਜ਼ ਗੁਰਦਾ ਅਤੇ ਮਸਾਨਾ ॥

ਨੁਸਖਾ–ਦਰਦ ਗੁਰਦੇ ਨੂੰ ਬਹੁਤ ਲਾਭ ਦਾਇਕ ਹੈ ॥ ਗੁਲ ਬਨਫਸ਼ਾਂ ਤਿਨ ਮਾਸੇ ਮਕੋ ਦੀਆਂ ਡੋਡੀਆਂ ਤੁਖਮ ਖਤਮੀ ਛੇ ਛੇ ਮਾਸੇ ਮਸਤਗੀ ਅਫੀਮ ਕੇਸਰ ਹਲਦੀ ਮਾਸ ਮਾਸਾ ਹਰੀ ਮਕੋ ਦੇ ਪਾਣੀ ਵਿਚ ਪੀਸਕੇ ਰੋਗਨ ਗੁਲ ਦੋ ਤੋਲੇ ਅਤੇ ਅੰਡੇ ਦੀ ਸਫੈਦੀ ਮਲਾਕੇ ਗੁਰਦਿਆਂ ਉਤੇ ਲੇਪ ਕਰੋ ॥

ਹੋਰ ਇਲਾਜ–ਮਗਜ ਤੁਖਮ ਮੀਚਕਾਂ ਛੇ ਮਾਸੇ ਕਾਲੀ ਮਿਰਚ ਕੇਸਰ ਅਫੀਮ ਅਜਵੈਣ ਖੁਰਾਸਾਨੀ ਦੋ ਦੋ ਮਾਸੇ ਪੋਸਤ ਡੋਡੇ ਦੇ ਪਾਣੀ ਵਿਚ ਪੀਸਕੇ ਅੰਡੇ ਦੀ ਜਰਦੀ ਮਲਾਕੇ ਇਕ ਕਪੜੇ ਦੀ ਟੱਲੀ ਉਤੇ ਦਵਾ ਵਛਾਕੇ ਗੁਰਦਿਆਂ ਉਤੇ ਚੰਬੇੜ ਦਿਓ ॥

ਹੋਰ ਨੁਸਖਾ–ਕਾਲੀ ਮਿਰਚ ਹਫੀਮ ਮਾਸਾ ੨ ਮਕੋ ਛੇ ਮਾਸੇ ਪੀਸਕੇ ਅੰਡੇ ਦੀ ਜ਼ਰਦੀ ਮਲਾਕੇ ਇਕ ਪਰਚੇ ਤੇ ਲਾਕੇ ਗੁਰਦਿਆਂ ਤੇ ਚਪਕਾਓ ।

ਹੋਰ ਨੁਸਖਾ–ਜੋ ਗੁਰਦੇ ਦੀ ਪਥਰੀ ਨੂੰ ਤੋੜਦਾ ਹੈ ਜੰਗਲੀ ਕਬੂਤਰ ਦੀ ਵਿਠ ਨੌ ਮਾਸੇ ਮਿਸਰੀ ੧ ਤੋਲਾ ਪਾਣੀ ਵਿਚ ਪੀਸਕੇ ਪਲਾਓ ਆਰਾਮ ਹੋਵੇ ॥

ਫਾਇਦਾ– ਗੁਰਦੇ ਦੀ ਜਗਾ ਪਿਠ ਦੇ ਹੇਠਾਂ ਸਜੇ

ਅਤੇ ਖਬੇ ਹੁੰਦੇ ਹਨ। ਮਸਾਨਾ ਦੀ ਜਗਾ ਪੇਡੂ ਦੀ ਜਗਾ ਨੂੰ ਕੈਂਹਦੇ ਹਨ ॥

ਗੁਰਦੇ ਅਤੇ ਮਸਾਨੇ ਵਿਚ ਪਥਰੀ ਪੈਦਾ ਹੋਨ ਨਾਲ ਪਸ਼ਾਬ ਰੁਕ ਜਾਂਦਾ ਹੈ ਅਤੇ ਬਹੁਤ ਦਰਦ ਹੁੰਦੀ ਹੈ ਬਲਕੇ ਮਰਨ ਦੇ ਕਰੀਬ ਹੋ ਜਾਂਦਾ ਹੈ ॥ ਉਸਵੇਲੇ ਚਿੜੀ ਦੀ ਵਿਠ ਦੋ ਮਾਸੇ ਸਾਬਣ ਉਮਦਾ ਦੇਸੀ ੨ ਮਾਸੇ ਪਾਣੀ ਵਿਚ ਪੀਸਕੇ ਬੱਤੀ ਬਣਾਕੇ ਇੰਦ੍ਰੀ ਦੇ ਮੂੰਹ ਵਿਚ ਰਖੇ ਝੱਟ ਪਸ਼ਾਬ ਆ ਜਾਵੇਗਾ ਅਤੇ ਦਰਦ ਜਾਂਦਾ ਰਹੇਗਾ ॥

ਫ਼ਾਇਦਾ—ਸੰਗ ਗੁਰਦਾ ਅਤੇ ਮਸਾਨੇ ਦੀ ਬਿਮਾਰੀ ਔਰਤਾਂ ਨੂੰ ਨਹੀਂ ਹੁੰਦੀ ਕਿਉਂਕਿ ਓਹਨਾਂ ਦੇ ਮਸਾਨੇ ਦੀ ਗਰਦਨ ਖੁਲੀ ਹੁੰਦੀ ਹੈ ॥

ਨੁਸਖਾ ਸਫੂਫ ਕਿ ਗੁਰਦੇ ਅਤੇ ਮਸਾਨੇ ਦੀ ਪੱਥਰੀ ਤੋੜਦਾ ਹੈ । ਹਿਜਰੁਲਜਹੂਦ, ਮੂੰਗੇ ਦੀ ਜੜ ਹਰ ਇਕ ਤਿੰਨ ਤੋਲੇ; ਫਟਕੜੀ, ਕਲਮੀ ਸ਼ੋਰਾ ਹਰ ਇਕ ਡੇੜ ਡੇੜ ਤੋਲਾ ਮੂਲੀ ਦੇ ਪਤਿਆਂ ਦੇ ਪਾਣੀ ਵਿਚ ਜੋ ਸਵਾਸੇਰ ਹੋਵੇ ਖਰਲ ਕਰ ਕਰਕੇ ਸਾਰਾ ਪਾਣੀ ਸੁਕਾ ਦਿਓ ਫੇਰ ਇਕ ਟਿਕੀ ਬਣਾਕੇ ਛਾਵੇਂ ਸੁਕਾ ਲਵੇ ਫੇਰ ਦੋ ਪਿਆ-ਲਿਆਂ ਵਿਚ ਰਖਕੇ ਸੰਪਟ ਕਰਕੇ ਵੀਹ ਸੇਰ ਜੰਗਲੀ ਏਰਨਿਆਂ ਦੀ ਭੱਠੀ ਲਾਕੇ ਵਿਚ ਇਸ ਸੰਪਟ ਨੂੰ ਰਖਕੇ ਅਗ ਲਾਦਿਓ ਠੰਡਾ ਹੋਣ ਪਰ ਕੱਢਕੇ ਪਿਆਲਿਆਂ ਵਿਚੋਂ

ਦਵਾਈ ਕੱਢਲਵੇ ਪੀਸਕੇ ਕਿਸੇ ਬੋਤਲ ਵਿਚ ਪਾਰਖੋ ਰੋਜ਼
ਦੋਨੋ ਵੇਲੇ ਇਕ ਇਕ ਮਾਸਾ ਸ਼ਰਬਤ ਬਜੂਰੀ ਨਾਲ ਫਕੋ॥

ਫਾਇਦਾ—ਊਠਣੀ ਦਾ ਦੁਧ ਪੀਣਾ ਮਸਾਨੇ ਦੇ ਵਰਮ ਖੋਹ ਦੇਣ ਨੂੰ ਬਹੁਤ ਮੁਜੱਰਬ ਹੈ॥

ਨੁਸਖਾ ਕਿ ਮਸਾਨੇ ਦੇ ਵਰਮ ਨੂੰ ਖੋਂਹਦਾ ਹੈ—ਸੌਂਫ ਤੁਖਮ ਖਰਬੂਜਾ, ਕਮੂੰਬੇ ਦੇ ਬੀਜ, ਮਕੋ ਦੀਆਂ ਡੋਡੀਆਂ ਹਰ ਇਕ ਛੇ ਮਾਸੇ ਅਰਕ ਸੌਂਫ ਅਤੇ ਹਰੀ ਮਕੋ ਦੇ ਪਾਣੀ ਵਿਚ ਉਬਾਲੋ। ਜਦ ਅੱਧਾ ਰੈਹ ਜਾਵੇ ਤਾਂ ਮਲ ਛਾਣਕੇ ਸ਼ਰਬਤ ਬਜੂਰੀ ਪਾਕੇ ਉਪਰ ਰਿਉਂਦਵੀਨੀ ਜੋ ਬਰੀਕ ਪੀਸ ਲਈ ਹੋਵੇ ਛੇ ਮਾਸੇ ਧੂੜੋ ਅਤੇ ਪੀਓ॥

ਨੁਸਖਾਲੇਪ—ਹਰੀ ਕਾਸ਼ਣੀ ਹਰੀ ਮਕੋ ਦਾ ਪਾਣੀ ਤੋਲਾ ੨ ਮੋਮ ਰੋਗਨ ਗੁਲ ਰੋਗਨ ਬਨਖਸ਼ਾਂ ਕੈਰੂਤੀ ਬਣਾਕੇ ਮਸਾਨੇ ਉਪਰ ਮਲੋ॥

ਨੁਸਖਾ—ਮਜੂਨ ਹਿਜਰਉਲਜਹੂਦ—ਮਸਾਨੇ ਅਤੇ ਗੁਰਦੇ ਦੀ ਪੱਥਰੀ ਤੋੜਨ ਵਿਚ ਅਜਮੂਦਾ ਹੈ ਮਗਜ਼ ਤੁਖਮ ਕੱਦੂ ਮਗਜ ਖਿਆਰੈਣ ਮਗਜ ਖਰਬੂਜਾ ਹੱਬਕਾ-ਕਨਜ ਹਿਜਰਉਲਜਹੂਦ ਤਿੰਨ ਤਿੰਨ ਤੋਲੇ ਸਭ ਨੂੰ ਬਰੀਕ ਪੀਸਕੇ ਤਿੰਨਗੁਣੇ ਸ਼ਹਿਦ ਵਿਚ ਮਲਾਕੇ ਰਖ ਛੱਡੋ। ਖੁਰਾਕ ਛੇ ਮਾਸੇ॥

ਨੁਸਖਾ ਸਫੂਫਸਾਲਪਰਨੀਲ ਜੋ ਗੁਰਦੇ ਅਤੇ ਮਸਾਨੇ

ਦੀ ਪੱਥਰੀ ਤੋੜਦਾ ਹੈ ਅਤੇ ਰੁਕੇ ਹੋਏ ਪਸ਼ਾਬ ਨੂੰ ਛੱਡ
ਉਤਾਰ ਦਿੰਦਾ ਹੈ—ਗੰਧਕ ਔਲੇਸਾਰ ੧੦ ਤੋਲੇ ਸ਼ੋਰਾ
ਕਲਮੀ ੧੫ ਤੋਲੇ ਬਹੁਤ ਲੰਬਾ ਅਤੇ ਉਮਦਾ ਹੋਵੇ ਪੈਹਲੇ
ਸ਼ੋਰੇ ਨੂੰ ਇਕ ਕੋਰੀ ਹਾਂਡੀ ਵਿਚ ਪਾਕੇ ਹੇਠਾਂ ਅੱਗ ਬਾਲੋ
ਜਦ ਸ਼ੋਰਾ ਪਿਗਲਕੇ ਪਾਣੀ ਹੋ ਜਾਵੇ ਤਾਂ ਗੰਧਕ ਅਧਕੁਟੀ
ਕਰਕੇ ਪਾ ਦਿਓ। ਜਦੋਂ ਗੰਧਕ ਦਾ ਧੂਆਂ ਅਤੇ ਲਾਟ
ਬੰਦ ਹੋ ਜਾਵੇ ਤਾਂ ਕਿਸੇ ਕਪੜੇ ਨਾਲ ਫੜਕੇ
ਹਾਂਡੀ ਨੂੰ ਜ਼ਮੀਨ ਉਤੇ ਉਲਟਾ ਦਿਓ ਤਾਂ ਪਿਗਲੀ ਹੋਈ
ਦਵਾਈ ਹੇਠਾਂ ਡਿਗਦੇ ਹੀ ਠੰਡੀ ਹੋਕੇ ਜੰਮ ਜਾਵੇਗੀ।
ਫੇਰ ਉਸਨੂੰ ਚੁਕਕੇ ਕਿਸੇ ਚੀਨੀ ਦੇ ਬਰਤਨ ਵਿਚ ਰਖ
ਛੱਡੋ ਖੁਰਾਕ ਤਿੰਨ ਮਾਸੇ ਫੱਕਕੇ ਉਪਰੋਂ ਸੌਂਫ ਖਿਆਰੈਨ
ਭਖੜਾ ਛੇ ਛੇ ਮਾਸੇ ਘੋਟਕੇ ਪੁਣਕੇ ਸ਼ਰਬਤ ਬਜੂਰੀ
ਮਲਾਕੇ ਪਲਾਓ॥

ਫੈਦਾ—ਕਦੇ ਸਿਰਫ ਪਸ਼ਾਬ ਵਿਚ ਖੂਨ ਔਂਦਾ ਹੈ
ਕਦੇ ਅੰਦਰ ਦੇ ਵਰਮਾਂ ਦੇ ਫੁਟਣ ਦੇ ਸਬੱਬ ਪੀਪ ਵਿਚ
ਮਿਲਿਆ ਹੋਇਆ ਖੂਨ ਔਂਦਾ ਹੈ। ਕੁਰਸ ਗੁਲਨਾਰ
ਅਤੇ ਕੁਰਸ ਕੈਹਰਬਾ ਖੁਲੌਣੇ ਚੰਗੇ ਹਨ॥

ਫੈਦਾ—ਇਕ ਸ਼ਖਸ ਉਸਤਾਦ ਸਾਹਿਬ ਦੇ ਪਾਸ
ਆਇਆ ਉਸਨੂੰ ਮਣੀ ਦੀ ਬਜਾਇ ਇਹਤਲਾਮ (ਸੁਪਨ
ਖਰਮੇਹ) ਵਿਚ ਖੂਨ ਆ ਜਾਂਦਾ ਸੀ। ਉਸਦੇ ਵਾਸਤੇ

ਇਹ ਨੁਸਖਾ ਤਜਵੀਜ਼ ਹੋਇਆ— ਗਿਲਅਰਮਨੀ ਰੁਲ਼ਅ ਨਾਰ ਗੇਰੂ ਕੈਹਰਬਾ ਈਸਬਗੋਲ ਦਮੁਲਅਖਵੈਨ ਤਬਾਸ਼ੀਰ ਕੁਲਫਾ ਹਬੁਲਆਸ ਧਨੀਆਂ ਸਭ ਛੇ ਛੇ ਮਾਸੇ। ਸਵਾਏ ਈਸਬਗੋਲ ਦੇ ਸਭਨੂੰ ਕੁਟ ਛਾਣਕੇ ਪਿਛੋਂ ਈਸ-ਬਗੋਲ ਮਲਾਓ। ਖੁਰਾਕ ਛੇ ਮਾਸੇ ਤਾਜੇ ਪਾਣੀ ਨਾਲ ਅਰਾਮ ਹੋ ਗਿਆ॥

ਹੋਰ ਨੁਸਖਾ—ਬਾਂਸੇ ਦੇ ਪੱਤੇ ਘੋਟਕੇ ਪੁਣਕੇ ਪੀਓ ਤਾਂ ਬੌਲਉਲਦਮ ਅਰਥਾਤ ਪਸ਼ਾਬ ਵਿਚ ਖੂਨ ਔਣਾ ਰੁਕ ਜਾਂਦਾ ਹੈ॥

ਨੁਸਖਾ—ਭੈਂਸ ਦੇ ਕੰਨ ਦੀ ਮੈਲ ਧੁੰਨੀ ਤੇ ਮਲੋ ਤਾਂ ਰੁਕਿਆ ਹੋਇਆ ਪਸ਼ਾਬ ਝਟ ਆ ਜਾਂਦਾ ਹੈ॥

ਜਿਆਬੇਤੁਸ-ਉਸ ਬਿਮਾਰੀ ਦਾ ਨਾਮ ਹੈ ਕਿ ਪਾਨੀ ਪੀਂਦਾ ਹੀ ਆਦਮੀ ਪਸ਼ਾਬ ਕਰਨ ਲਗਦਾ ਹੈ ਪਰ ਇਰਾਦੇ ਨਾਲ। ਸਿਲਸਿਲ ਬੋਲ ਉਸ ਬਿਮਾਰੀ ਦਾ ਨਾਮ ਹੈ ਕਿ ਬਿਨਾਂ ਹੀ ਇਰਾਦੇ ਪਸ਼ਾਬ ਘੜੀ ਘੜੀ ਨਿਕਲਦਾ ਰਹੇ ਜੇਕਰ ਗਰਮੀ ਦਾ ਸਬਬ ਹੋਵੇ ਤਾਂ :—

ਨੁਸਖਾ ਤਬਾਸ਼ੀਰ ਪੋਸਤ ਦਾ ਡੋਡਾ ਗਿਲਅਰਮਨੀ ਤੁਖਮ ਕੁਲਫਾ ਕਾਹੂ ਖ਼ਸਖ਼ਾਸ ਕੁਦਸ ਬਨਾਕੇ ਦਿਓ। ਖੁਰਾਕ ਦੋ ਮਾਸੇ ਠੰਡੇ ਪਾਣੀ ਨਾਲ॥

ਹੋਰ ਨੁਸਖਾ— ਅਕਾਕੀਆ ੭ ਮਾਸੇ ਗੁਲਸੁਰਖ

ਗੁਲਨਾਰ ਤੋਲਾ ਤੋਲਾ ਗੋਂਦਕਿਕਰ ਕਤੀਰਾ ਹਰ ਇਕ ਤਿੰਨ ਮਾਸੇ ਕੁਟ ਛਾਨਕੇ ਈਸਬਗੋਲ ਦੇ ਲਵਾਬ ਵਿਚ ਦੋ ਦੋ ਮਾਸੇ ਦੇ ਕੁਰਸ ਬੰਨੋਂ ਦੋਨੋ ਵੇਲੇ ਇਕ ਇਕ ਕੁਰਸ ਸਰਦ ਪਾਣੀ ਨਾਲ ਖੁਲਾਓ ॥

ਨੁਸਖਾ–ਧਨੀਆਂ ਗੁਲ ਸੁਰਖ ਗਿਲਅਰਮਨੀ ਦੋ ਦੋ ਤੋਲੇ ਤਬਾਸ਼ੀਰ ਤਿੰਨ ਤੋਲੇ ਕਾਹੂ ਕੁਲਫਾ ਦੋ ੨ ਤੋਲੇ ਗੁਲਨਾਰ ਗੋਂਦ ਕਿਕਰ ਤਿੰਨ ਤਿੰਨ ਮਾਸੇ ਕਾਫੂਰ ਦੋ ਮਾਸੇ ਕੁਟ ਛਾਨ ਕੇ ਖੱਟੇ ਅਨਾਰਾਂ ਦੇ ਪਾਣੀ ਵਿਚ ਪੀਸ ਕੇ ਛਾਵੇਂ ਸੁਕਾਕੇ ਫੇਰ ਪੀਸਕੇ ਬੋਤਲ ਵਿਚ ਪਾਰਖੋ ਖੁਰਾਕ ਛੇ ਮਾਸੇ ਸਰਦ ਪਾਨੀ ਨਾਲ ॥

ਫੈਦਾ-ਅਕਸਰ ਕਰਕੇ ਸਿਲਸਿਲਬੋਲ ਦਾ ਸਬਬ ਅਤੀ ਸਰਦੀ ਹੈ ਅਤੇ ਜਿਆਬੇਤੁਸ ਦਾ ਸਬਬ ਗਰਮੀ। ਸੋ ਗਰਮੀ ਦੇਂ ਸਬਬ ਦਾ ਇਲਾਜ ਤਾਂ ਲਿਖਿਆ ਗਿਆ ਹੈ ॥

ਹੋਰ ਨੁਸਖਾ ਸਿਲਸਿਲ ਬੋਲ ਜੋ ਸਰਦੀ ਤੋਂ ਹੋਵੇ ਉਸਨੂੰ ਰੋਕਦਾ ਹੈ--ਕੁੰਦਰ ਮਸਤਗੀ ਮਾਸਾ ਮਾਸਾ ਬਰੀਕ ਪੀਸਕੇ ਦੋ ਤੋਲੇ ਗੁਲਕੰਦ ਵਿਚ ਮਲਾਕੇ ਖਾਓ ਅਤੇ ਮਜੂਨ ਫਲਾਸਫਾ ਬੀ ਬਹੁਤ ਲਾਭਦਾਇਕ ਹੈ ॥

ਨੁਸਖਾ--ਤਿਲ ਅਜਵੈਣ ਅਧਰਕ ਇਕੋ ਜਿੰਨੇ ਕੁਟਕੇ ਗੁੜ ਵਿਚ ਮਲਾਕੇ ਰਖੋ ਅਤੇ ੧ ਤੋਲਾ ਰੋਜ ਖਾਓ ॥

ਨੁਸਖਾ ਲੇਪ ਜੁੰਦਬੇਦਸਤਰ ੬ ਮਾਸੇ ਰੋਗਨ ਬਾਬੂਨਾ ੨ ਤੋਲੇ ਵਿਚ ਪੀਸਕੇ ਰਖ ਛਡੋ ਅਤੇ ਦੋ ਉਂਗਲੀਆਂ ਲਬੇੜ ਰੋਜ ਮਸਾਨੇ ਤੇ ਮਲੋ ॥

## ਸੁਜਾਕ

ਸੁਜਾਕ ਇੰਦਰੀ ਦੇ ਅੰਦਰ ਕਈਆਂ ਕਾਰਨਾਂ ਕਰਕੇ ਜ਼ਖਮ ਹੋ ਜਾਂਦਾ ਹੈ ਅਤੇ ਪਸ਼ਾਬ ਬਹੁਤ ਜਲਕੇ ਔਣ ਨਾਲ ਰੋਗੀ ਬੇਚੈਨ ਹੋ ਜਾਂਦਾ ਹੈ ॥

ਇਲਾਜ—ਕਬਾਬਚੀਨੀ ਪੰਜ ਤੋਲੇ ਬਰੀਕ ਪੀਸਕੇ ਸ਼ੀਸ਼ੀ ਵਿਚ ਪਾ ਰਖੋ ਦਹੀਂ ਇਕ ਪਾਓ ਭਰ ਕਿਸੇ ਕਪੜੇ ਵਿਚ ਪਾਕੇ ਲਟਕਾਓ ਅਤੇ ਜਦ ਪਾਣੀ ਨੁਚੜ ਜਾਵੇ ਤਾਂ ਇਸ ਪਨੀਰ ਵਿਚ ਕਬਾਬਚੀਨੀ ਪੀਸੀ ਹੋਈ ਛੇ ਮਾਸੇ ਪਾਕੇ ਖਾਓ । ਇਕ ਹਫਤੇ ਵਿਚ ਪੂਰਾ ਅਰਾਮ ਹੋਵੇ । ਕੁਝ ਕਸਰ ਰਹੇ ਤਾਂ ਇਕ ਸਾਤਾ ਹੋਰ ਖਾਓ । ਇਸੇ ਤਰਾਂ ਗਾਲ ਬੀ ਖੁਲਾਈ ਜਾਂਦੀ ਹੈ । ਗਿਜਾ ਦੁਧ ਚੌਲ ॥

ਨੁਸਖਾ ਪਚਕਾਰੀ--ਸੇਲਖੜੀ ਕਾਫੂਰ ਮੁਰਦਾਸੰਗ ਗਿਲ ਅਰਮਨੀ ਕੱਥਾ ਪੀਲੀ ਕੌਡੀ ਜਲਾਕੇ ਨੀਲਾਥੋਥਾ ਜਲਾਕੇ ਫਟਕੜੀ ਸੁਰਮਾ ਕਾਲਾ ਹਰ ਇਕ ਤਿੰਨ ਤਿੰਨ ਮਾਸੇ ਸੁਰਮੇ ਵਾਂਗ ਪੀਸਕੇ ਖੋਤੀ ਯਾ ਬਕਰੀ ਦਾ ਦੁਧ ਯਾ ਤ੍ਰਿਫਲੇ ਦੇ ਪਾਣੀ ਵਿਚ ਮਲਾਕੇ ਹਰ ਰੋਜ ਤਿੰਨ ਵਾਰ ਪਚਕਾਰੀ ਕਰੋ ਜਲਦੀ ਜ਼ਖਮ ਭਰ ਆਵੇਗਾ ॥

ਹੋਰ ਪਚਕਾਰੀ--ਰਸੌਂਤ ਸੇਲਕੜੀ. ਸਫੈਦਾ ਕਾਸ਼ਗਰੀ ਗੇਰੂ ਮੁਰਦਾਸਿੰਗ ਫਟਕੜੀ ਸਭ ਬਰਾਬਰ ਸੁਰਮੇ ਵਾਂਗ ਪੀਸਕੇ ਰਖ ਛਡੋ ਰੋਜ ਦੋ ਮਾਸੇ ਲੈਕੇ ਗੁਲਾਬ ਚਾਰ ਤੋਲੇ ਵਿਚ ਘੋਲਕੇ ਦਿਨ ਵਿਚ ਤਿੰਨ ਵਾਰ ਪਚਕਾਰੀ ਕਰੋ ਗਿਜ਼ਾ ਦੁਧ ਚੌਲ ॥

ਨੁਸਖਾ—ਸੁਰਮਾਸਫੈਦ ੧ ਛਟਾਂਕ ਗੌਕੇ ਦਹੀਂ ਦਸ ਤੋਲੇ ਵਿਚ ਖੂਬ ਖਰਲ ਕਰੋ ਫੇਰ ਇਕ ਟਿਕੀ ਬਣਾਕੇ ਛਾਵੇਂ ਸੁਕਾਓ ਅਤੇ ਪਾਥੀਆਂ ਦੀ ਅਗਦੇ ਭਰੇ ਹੋਏ ਚੁਲੇ ਵਿਚ ਰਖ ਦਿਓ ਠੰਢੀ ਹੋਣ ਤੇ ਕੱਢ ਲਵੋ ਪੀਸਕੇ ਸ਼ੀਸ਼ੀ ਵਿਚ ਪਾ ਰਖੋ ਚਾਰ ਰਤੀ ਫਕਕੇ ਉਪਰੋਂ ਜੀਰਾ ਸਫੈਦ ਰਿਉਂਦ ਚੀਨੀ ਕੱਥਾ ਧਨੀਆਂ ਹਰ ਇਕ ਛੇ ਮਾਸੇ ਜੋ ਰਾਤ ਨੂੰ ਪਾਣੀ ਵਿਚ ਭਿਉਂ ਰਖੇ ਹੋਣ ਸਵੇਰੇ ਮਲ ਛਾਣਕੇ ਦਵਾਈ ਫਕਕੇ ਪੀ ਲਵੋ ਯਾ ਪਹਿਲੇ ਦਵਾਦੀ ਫਕੋ ਉਪਰ ਤੇ ਤੁਖਮ ਖਿਆਰੈਣ ਛੇ ਮਾਸੇ ਮਗਜ ਬਦਾਮ ਦਸ ਦਾਣਾ ਅਲੈਚੀ ੩ ਮਾਸੇ ਤਬਾਸ਼ੀਰ ੩ ਮਾਸੇ ਘੋਟਕੇ ਪੀਓ ਗਿਜ਼ਾ ਦੁਧ ਚੌਲ ॥

ਹੋਰ ਨੁਸਖਾ--ਸਫੂਫਸਾਲਪਰਨੀਲ ਜੌਂਖਾਰ ਹਰ ਇਕ ਦੋ ਮਾਸੇ ਪੀਸਕੇ ਫਕੋ ਫੇਰ ਉਪਰ ਲਿਖੀ ਸਰਦਾਈ ਪੀਓ ॥

## ਦਰਦ ਖੁਸੀਆ

ਦਰਦ ਖੁਸੀਆ ( ਪਤਾਲੂਆਂ ਨੂੰ ) ਕੈਂਹਦੇ ਹਨ ਜੇਕਰ ਮਸਾਨੇ ਦੇ ਉਪਰ ਦੀ ਤਰਫ ਚੜ੍ਹਗਿਆ ਹੋਵੇ ਤਾਂ ਬੜੀ ਪੀੜ ਹੁੰਦੀ ਹੈ ਇਲਾਜ ਬਿਮਾਰ ਨੂੰ ਗਰਮ ਪਾਣੀ ਵਿਚ ਬਠਾਓ ਅਤੇ ਕਣਕ ਦਾ ਨਾੜ ਦਾ ਤੀਲਾ ਲੈਕੇ ਇੰਦਰੀ ਦੇ ਮੂੰਹ ਵਿਚ ਦੇਕੇ ਫੂਕ ਮਾਰੋ ਇਸਤਰਾਂ ਚੜਿਆ ਹੋਇਆ ਪਤਾਲੂ ਹੇਠਾਂ ਉਤਰ ਆਵੇਗਾ ਤੇ ਦਰਦ ਜਾਂਦਾ ਰਹੇਗਾ ॥

ਹੋਰ ਫੈਦਾ--ਕਦੇ ੨ ਪਤਾਲੂ ਵਰਮ ਅਰਥਾਤ ਸੋਜ ਦੇ ਸਬਬ ਹੇਠਾਂ ਉਤਰ ਔਂਦ ਹੈ:--ਸੰਦਲ ਗੁਲ ਸੁਰਖ ਕਾਫੂਰ ਛੇ ੨ ਮਾਸੇ ਹਰੀ ਮਕੋ ਦੇ ਪਾਣੀ ਵਿਚ ਰਗੜਕੇ ਲੇਪ ਕਰੋ। ਜੇਕਰ ਦਰਦ ਸਖਤ ਹੋਵੇ ਅਤੇ ਬਿਮਾਰ ਬੇਚੈਨ ਹੋਵੇ ਤਾਂ ਏਸੇ ਨੁਸਖੇ ਵਿਚ ਅਫੀਮ ਇਕ ਮਾਸਾ ਜ਼ਿਆਦਾ ਕਰਦਿਓ। ਜੇਕਰ ਸਰਦੀ ਨਾਲ ਦਰਦ ਹੋਵੇ ਤਾਂ ਰੋਗਨ ਬਾਬੂਨਾ, ਮਸਤਗੀ ਪੀਸਕੇ ਰੋਗਨ ਵਿਚ ਮਲਾਕੇ ਮਲੋ ॥

ਨੁਸਖਾ ਵਰਮਾਂ ਦੇ ਹਟੌਣ ਨੂੰ ਭਾਵੇਂ ਇੰਦਰੀ ਤੇ ਵਰਮ ਹੋਵੇ ਯਾ ਖੁਸੀਆ ਉਤੇ--ਮਕੋ, ਗਿਲਇਰਮਨੀ, ਰਸੌਂਤ, ਸੰਦਲ ਸੁਫੈਦ ਛੇ ਛੇ ਮਾਸੇ ਹਰੇ ਧਨੀਏਂ ਦੇ ਪਾਣੀ ਵਿਚ ਪੀਸਕੇ ਲੇਪ ਕਰੋ ਅਤੇ ਇਕ ਟੱਲੀ ਸਿਰਕੇ ਅਤੇ

ਲੁਆਬ ਵਿਚ ਭਿਉਂਕੇ. ਈਸਬਗੋਲ ਦੇ ਲਵਾਬ ਵਿਚ ਲਬੇੜਕੇ ਸੇਜ ਉਤੇ ਰਖੋ। ਤਿੰਨ ਦਿਨ ਦੇ ਪਿਛੋਂ ਇਸੇ ਦਵਾਈ ਵਿਚ ਬਾਬੂਨਾ ਏਲੂਆ, ਜੀਰਾ ਤਿੰਨ ਤਿੰਨ ਮਾਸੇ, ਰੋਗਨਗੁਲ ਤੋਲਾ, ਅੰਡੇ ਦੀ ਜਰਦੀ ਵੀ ਮਲਾਓ। ਇਸਤੋਂ ਤਿੰਨ ਦਿਨ ਪਿਛੋਂ ਮੇਥੀ ਛੇ ਮਾਸੇ ਮਣੱਕਾ ਸਤ ਦਾਣੇ ਵੀ ਮਲਾਓ ਇਹ ਇਸਵਾਸਤੇ ਹੈ ਜੋ ਵਰਮ ਬਹੁਤ ਸਖਤ ਹੋਵੇ ਬਾਜੇ ਵਰਮ ਥੋੜੀ ਜਿਹੀ ਦਵਾਈ ਨਾਲ ਹੀ ਦੂਸਰੇ ਤੀਸਰੇ ਦਿਨ ਹਟ ਜਾਂਦੇ ਹੈਂ।

## ਜਿਰੀਆਨ, (ਪਰਮੇਹ)

ਇਸ ਬਿਮਾਰੀ ਵਿਚ ਮਣੀ ਪਸ਼ਾਬ ਨਾਲ ਔਣ ਲਗ ਜਾਂਦੀ ਹੈ ਯਾ ਮਣੀ ਬਹੁਤ ਪਤਲੀ ਹੋਣਦੇ ਸਬਬ ਆਦਮੀ ਇਸਤ੍ਰੀ ਭੋਗਣ ਦੇ ਲਾਇਕ ਨਹੀਂ ਰੈਂਹਦਾ। ਇਸਤ੍ਰੀ ਨਾਲ ਸੰਗ ਕਰਦੇ ਹੀ ਝਟ ਪਟ ਮਣੀ ਨਿਕਲ ਜਾਣਦੇ ਸਬਬ ਆਦਮੀ ਢਿਲਾ ਪੈਜਾਂਦਾ ਹੈ। ਉਸ ਵਕਤ ਬੜੀ ਸ਼ਰਮ ਉਠੌਣੀ ਪੈਂਦੀ ਹੈ, ਸਵਾਏ ਸ਼ਰਮ ਦੇ ਉਲਾਦ ਬੀ ਤਾਂ ਪੈਦਾ ਨਹੀਂ ਕਰ ਸਕਦਾ ਭਾਂਵੇਂ ਮਣੀ ਕਿਸੇ ਕਾ-ਰਣ ਕਰਕੇ ਪਤਲੀ ਹੋਵੇ ਗਾਹੜੀ ਕਰਨ ਦੇ ਲਈ ਦੋ ਚਾਰ ਮੁਜੱਰਬ ਨੁਸਖੇ ਹੇਠਾਂ ਲਿਖੇ ਜਾਂਦੇ ਹਨ:--

ਨੁਸਖਾ—ਬੀਜਬੰਦ, ਸੁਰਵਾਲੀ, ਪੁਖਾਣਭੇਦ, ਕੁਸ਼ਤਾਕਲੀ ਮਾਜੂ ਕਮਰਕਸ ਕੈਹਰਬਾਸ਼ਮਐਈ

ਸੰਭ ਗਲੋ ਤੁਖਮ ਉਟੰਗਣ ਸਾਲਬ ਮਿਸਰੀ ਸਭ ਇਕ ਇਕ ਤੋਲਾ ਕੁੱਟ ਛਾਣਕੇ ਰੋਜ ਸਵੇਰੇ ਹੀ ਨੌ ਮਾਸੇ ਫੱਕੇ ਉਪਰੋਂ ਤਾਜਾ ਦੁਧ ਜਿਤਨਾ ਦਿਲ ਨੂੰ ਭਾਵੇ ਮਿਸਰੀ ਨਾਲ ਮਿਠਾ ਕਰਕੇ ਪੀਓ ॥

ਤਰਕੀਬ ਕਲੀ ਦੇ ਕੁਸ਼ਤਾ ਕਰਨ ਦੀ—ਮੁੰਡੀ ਬੂਟੀ ਬਰੀਕ ਪੀਸਲੌ ਯਾ ਭੰਗ ਸਾਫ ਕਰਕੇ ਪੀਸਲਵੇ। ਦੋ ਵਡੀਆਂ ਵਡੀਆਂ ਪਾਥੀਆਂ ਲਵੋ ਇਕ ਪਾਥੀ ਉਤੇ ਪੀਸੀ ਹੋਈ ਦਵਾ ਵਛਾਦਿਓ ਉਪਰ ਕਲੀ ਦੇ ਟੁਕੜੇ ਬਹੁਤ ਹੀ ਜ਼ਰਾ ਜ਼ਰਾ ਕਰਕੇ ਇਕ ਇਕ ਕਰਕੇ ਰਖਦੇ ਜਾਵੋ ਫੇਰ ਉਤੇ ਪੀਸੀ ਹੋਈ ਦਵਾਈ ਵਛਾ ਦਿਓ ਫੇਰ ਉਤੇ ਦੂਸਰੀ ਪਾਥੀ ਰਖਦਿਓ ਇਰਦ ਗਿਰਦ ਦੋ ਤਿਨ ਏਰਨੇ ਗੋਹੇ ਲਗਾ ਦਿਓ ਅਤੇ ਅੱਗ ਲਗਾਦਿਓ ਕਲੀ ਦੀਆਂ ਖਿਲਾਂ ਬਣ-ਜਾਣਗੀਆਂ ਸਵੇਰੇ ਜਦ ਠੰਢੀ ਹੋਜਾਵੇ ਤਾਂ ਉਹ ਖਿਲਾਂ ਚੁਗ ਅਤੇ ਪੀਸਕੇ ਕਪੜਛਾਣ ਕਰਕੇ ਇਕ ਸ਼ੀਸ਼ੀ ਵਿਚ ਪਾ ਲਵੇ ਜਿੰਨੀ ਕਲੀ ਕੁਸ਼ਤਾ ਕਰਨੀ ਹੋਵੇ ਇਸੇ ਤਰਾਂ ਦੋ ਵਡੀਅ ਵਡੀਆਂ ਪਾਥੀਆਂ ਨਾਲ ਜੁਦੀ ਜੁਦੀ ਰਖਕੇ ਬਣਾ ਲਵੇ ਪਰ ਪਹਿਲਾਂ ਇਸਤਰਾਂ ਕਰਨਾ ਚਾਹੀਏ ਕਿ ਇਕਵਾਰ ਕਲੀ ਨੂੰ ਕੜਛੇ ਵਿਚ ਢਾਲਕੇ ਗਊ ਪਸ਼ਾਬ ਵਿਚ ਸਿਟੋ ਇਸਤਰਾਂ ਕਲੀ ਸਾਫ ਹੋ ਜਾਊਗੀ ਫੇਰ ਕਲੀ ਨੂੰ ਕੜਛੇ ਵਿਚ ਗਰਮ ਕਰੋ ਜਦ ਪਿਗਲ ਜਾਵੇ ਤਾਂ ਉਤਨਾ

ਹੀ ਪਾਰਾ ਵਿਚ ਮਿਲਾਦਿਓ ਅਤੇ ਇਕ ਪੱਥਰ ਦੀ ਸਿਲ ਉਤੇ ਪਾਕੇ ਦੂਜੀ ਸਿਲ ਨਾਲ ਉਤੋਂ ਦੱਬਦਿਓ ਹੁਣ ਠੰਢੀ ਹੋਈ ਦੇ ਹੱਥ ਨਾਲ ਸੁਖਾਲੇ ਟੁਕੜੇ ਛੋਟੇ ਛੋਟੇ ਕਰ ਲਵੇ।

ਤਰਕੀਬ ਸਤ ਗਲੋ ਬਣੌਣ ਦੀ (ਬਜਾਰੀ ਚੰਗਾ ਨਹੀਂ ਹੁੰਦਾ) ਸਿਰਫ ਨਸ਼ਾਸਤਾ ਰੰਗਿਆ ਹੋਇਆ ਹੁੰਦਾ ਹੈ। ਇਸਲਈ ਘਰ ਬਣੌਣਾ ਚਾਹੀਏ। ਤਾਜੀ ਗਲੋ ਬਾਹਰੋਂ ਲਿਆਓ ਉਸਦੇ ਨਿਕੇ ਨਿਕੇ ਟੁਕੜੇ ਤੇਜ਼ ਚਾਕੂ ਨਾਲ ਜਾਂ ਕੁਹਾੜੀ ਨਾਲ ਬਣਾਓ ਅਤੇ ਕੁਟਕੇ ਰਾਤ ਨੂੰ ਪਾਣੀ ਵਿਚ ਭਿਉ ਦਿਓ ਇਸਤਰਾਂ ਤਿੰਨ ਦਿਨ ਭਿਜੀ ਰੇਹਣ ਦਿਓ ਫੇਰ ਪੋਸਤ ਵਾਂਗ ਮਲੋ ਅਤੇ ਛਾਨਣੀ ਨਾਲ ਛਾਣੋ ਤੇ ਫੋਕ ਬਾਹਰ ਸੁਟ ਪਾਓ ਪਾਣੀ ਨੂੰ ਕੜਾਹੀ ਵਿਚ ਪਾਕੇ ਪਕਾਵੇ ਪਾਣੀ ਸਭ ਸੜ ਸੜਕੇ ਉਡ ਜਾਵੇਗਾ ਅਤੇ ਸਤ ਕੜਾਹੀ ਵਿਚ ਰੈਹ ਜਾਊਗਾ॥

ਫੈਦਾ—ਸਤ ਗਲੋ ਬਹੁਤ ਉਮਦਾ ਚੀਜ ਹੈ ਪੁਰਾਣਿਆਂ ਪੁਰਾਣਿਆਂ ਤਾਪਾਂ ਨੂੰ ਦੂਰ ਕਰਦੀ ਹੈ ਦਸਤਾਂ ਨੂੰ ਦੂਰ ਕਰਦੀ ਹੈ ਮਣੀ ਨੂੰ ਗਾਹੜਾ ਕਰਦੀ ਹੈ ਅਤੇ ਦਿਲ ਦਮਾਗ ਨੂੰ ਤਾਕਤ ਦਿੰਦੀ ਹੈ ਜੇਕਰ ਸਤਗਲੋ ਜਲਦੀ ਨਾ ਬਣਾ ਸਕੇ ਅਤੇ ਸਤ ਗਲੋ ਦੀ ਲੋੜ ਹੋਵੇ ਤਾਂ ਬਜਾਰੀ ਸਤ ਗਲੋ ਫੇਰ ਬੀ ਨਾ ਲਵੇ। ਪਸਾਰੀ ਤੋਂ ਸੁਕੀ ਗਲੋ ਲਿਆਓ ਘਰ ਵਿਚ ਕੁਟਕੇ ਕਪੜਛਾਣ ਕਰ ਲਵੇ ਫੇਕੜ ਸ੍ਰਿਨ

ਪਾਓ ਅੰਤੇ ਇਸ ਮੈਦੇ ਨੂੰ ਸਤ ਗਲੋ ਦੀ ਜਗਾ ਵਰਤੋ।
ਬਹੁਤ ਚੰਗਾ ਤਾਂ ਨਹੀ ਪਰ ਬਜਾਰੀ ਨਾਲੋ ਫਿਰਬੀ ਚੰਗਾ
ਹੈ। ਇਸ ਨੁਸਖੇ ਨੂੰ ਤਿੰਨ ਹਫਤੇ ਵਰਤੋ ਅਤੇ ਇਸਤ੍ਰੀ ਸੰਗ
ਸੇ ਬਚੋ। ਫੇਰ ਪਤਾ ਲੱਗ ਜਾਵੇਗਾ ਕਿ ਮਣੀ ਕੈਸੀ
ਗਾਹੜੀ ਅਤੇ ਬੰਧੇਜ ਵਾਲੀ ਅਤੇ ਸੰਤਾਨ ਪੈਦਾ ਕਰਨ
ਵਾਲੀ ਹੋ ਗਈ ਹੈ॥

ਹੋਰ ਨੁਸਖਾ ਜਿਰੀਅਨ ਨੂੰ ਨਸ਼ਟ ਕਰੇ ਅਤੇ ਪੁਰਾਣੇ
ਸੁਜਾਕਾਂ ਨੂੰ ਬੀ ਦੂਰ ਕਰੇ—ਤਵਾਸ਼ੀਰ ਸਾਲਬ ਮਿਸਰੀ
ਸਤਗਲੋ ਕਮਰਕਸ ਛੋਟੀ ਅਲੈਚੀ ਦੇ ਦਾਣੇ ਦੋ ਦੋ ਤੋਲੇ
ਮਿਸਰੀ ਪੰਜ ਤੋਲੇ ਸਭ ਨੂੰ ਕੁਟ ਛਾਣਕੇ ਰਖੋ ਦੋਨੋ ਵੇਲੇ
ਨੌਂ ਨੌਂ ਮਾਸੇ ਤਾਜੇ ਦੁਧ ਨਾਲ ਇੱਕੀ ਦਿਨ ਫੱਕੇ ਪਰਹੇਜ਼
ਇਸਤ੍ਰੀ ਸੰਗ ਖੱਟੀਚੀਜ ਅਤੇ ਤੇਲਦੀ ਚੀਜ ਤੋਂ ਬਚੋ
ਲਾਲ ਮਿਰਚ ਤੋਂ ਬਚੋ ਹੋਰ ਗਿਜਾ ਜੋ ਜੀ ਚਾਹੇ ਸੋ ਖਾਓ॥

ਨੁਸਖਾ—ਜੋ ਵੀਰਜ ਨੂੰ ਪੁਸ਼ਟ ਕਰਦਾ ਹੈ ਅਤੇ
ਸ਼ੈਹਵਤ ਨੂੰ ਉਭਾਰਦਾ ਹੈ ਅਰਥਾਤ ਭੋਗ ਵਿਚ
ਹੁਸ਼ਿਆਰੀ ਬਹੁਤ ਲਿਔਂਦਾ ਹੈ ਪੂਰਾ ਪੂਰਾ ਪਰਹੇਜ਼
ਰਖਕੇ ਚਾਲੀ ਦਿਨ ਜੋ ਇਸਨੂੰ ਖਾਵੇ ਬੁਢਾ ਬੀ ਹੋਵੇ
ਤਾਂ ਅਠਾਰਾਂ ਬਰਸ ਦਾ ਜਵਾਨ ਬਣ ਜਾਵੇ—ਮਾਹਾਂ ਦੀ
ਦਾਲ ਨੂੰ ਰਾਤ ਨੂੰ ਪਾਣੀ ਵਿਚ ਭਿਉਂ ਛਡੋ ਸਵੇਰੇ ਮਲਕੇ
ਛਾਵੇਂ ਸੁਕਾਓ ਫੇਰ ਰਾਤ ਨੂੰ ਦੁਧ ਵਿਚ ਭਿਉਂ ਛੱਡੋ

ਦੂਸਰੇ ਦਿਨ ਛਾਵੇਂ ਸੁਕਾਓ। ਇਸਿਤਰਾਂ ਤਿੰਨ ਵਾਰ ਦੁਧਵਿਚ ਕਰਲਵੇ। ਇੰਬਲੀ ਦੇ ਬੀਜਾਂ ਨੂੰ ਭੱਠੀ ਵਿਚ ਭੁਨਾਕੇ ਛਿਲਕਾ ਉਤਾਰ ਸਿਟੇ। ਮੂਸਲੀ ਸਫੈਦ ਬਹੁਤ ਚਿੱਟੀ ਅਤੇ ਖਰੀ, ਸਿੰਘਾੜਾ ਹਰ ਇਕ ਪਾਉ ਭਰ। ਚਾਰੇ ਚੀਜ਼ਾਂ ਕੁਟ ਛਾਣਕੇ ਮੈਦਾ ਕਿਸੇ ਬਰਤਨ ਵਿਚ ਪਾ ਰਖੋ। ਰੋਜ ਸਵੇਰ ਵੇਲੇ ਇਹ ਮੈਦਾ ਅੱਧੀ ਛਟਾਂਕ ਇਤਨਾ ਹੀ ਘਿਉ ਅਤੇ ਇਤਨੀ ਹੀ ਦੇਸੀ ਖੰਡ ਜਿਸ ਤਰਾਂ ਹਲਵਾ ਬਣੌਂਦੇ ਹਨ ਉਸਤਰਾਂ ਬਣਾਕੇ ਖਾਵੇ ਅਤੇ ਰੋਜ ਤਾਜਾ ਬਣਾਕੇ ਖਾਵੇ॥

ਨੁਸਖਾ ਕੈਹਬਾ—ਇਸ ਵਿਚ ਬਹੁਤ ਖੂਬੀਆਂ ਹਨ। ਅਮੀਰਾਂ ਅਤੇ ਰਾਜਿਆਂ ਦੇ ਕਰਨ ਦਾ ਹੈ। ਸਾਲਬ ਮਿਸਰੀ ਸੁਰਮੇ ਵਾਂਗ ਪੀਸ ਲਵੇ ਦੋ ਤੋਲੇ ਦਾਲਚੀਨੀ ੪ ਤੋਲੇ ਸੁਰਮੇ ਵਾਂਗ ਪੀਸੀ ਹੋਈ ਕਬਾਬਚੀਨੀ ਪੀਸੀ ਹੋਈ ੪ ਤੋਲੇ ਚਾਹ ਦੋ ਤੋਲੇ ਇਹ ਸਾਬਤ ਰਖਣਾ ਪੀਸਣਾ ਨਹੀਂ ਇਹ ਸਭ ਦਵਾਈਆਂ ਕੱਠੀਆਂ ਕਰਕੇ ਕਿਸੇ ਬੋਤਲ ਵਿਚ ਪਾ ਲਵੋ ਰੋਜ ਇਕ ਵੇਲੇ ਜਾਂ ਦੋਨੋ ਵੇਲੇ ੬ ਮਾਸੇ ਥੋੜੇ ਜਿਹੇ ਪਾਣੀ ਵਿਚ ਉਬਾਲਕੇ ਚਾਹਦਾਨੀ ਨਾਲ ਪੁਣ ਲਵੇ ਅਤੇ ਗਊ ਦਾ ਦੁਧ ਅੱਧ ਸੇਰ ਜੋ ਜੁਦਾ ਗਰਮ ਕਰ ਲਿਆ ਹੋਵੇ ਦੋਹਾਂ ਨੂੰ ਮਲਾ ਲਵੇ ਪੰਜ ਤੋਲੇ ਮਿਸਰੀ ਪਾਕੇ ਮਿੱਠਾ ਕਰ ਲਵੇ ਕਸਤੂਰੀ ਇਕ ਰੱਤੀ ਅੰਬਰ ਇਕ ਰੱਤੀ ਪੀਸਕੇ ਉਪਰ ਧੂੜ ਲਵੇ ਅਤੇ ਪੀ ਲਵੇ। ਦੋ ਹਫਤੇ ਕਰਨ

ਦੇ ਪਿਛੋਂ ਮਲੂਮ ਹੋ ਜਾਊਗਾ ਕਿ ਸ਼ਹਵਤ ਕੀ ਕੈਂਹਦੀ ਹੈ। ਪ੍ਰਹੇਜ਼ ਉਸੇ ਤਰਾਂ ਪਰ ਪੂਰਾ ੨ ਅੱਛੀਆਂ ਗਿਜ਼ਾਵਾਂ ਜੋ ਦਿਲ ਚਾਹੇ ਸੋ ਖਾਵੇ॥

## ਬੰਦ ਕੁਸ਼ਾਦ

(ਇੰਦ੍ਰੀ ਦਾ ਮੂੰਹ ਬਹੁਤ ਖੁੱਲ ਜਾਂਦਾ ਹੈ)

ਇਸ ਬਿਮਾਰੀ ਨਾਲ ਮਰਦਮੀ ਦੀ ਤਾਕਤ ਘਟ ਜਾਂਦੀ ਹੈ ਅਤੇ ਬੰਧੇਜ ਬਿਲਕੁਲ ਨਹੀਂ ਰੈਂਹਦਾ। ਇਹ ਬਿਮਾਰੀ ਅਕਸਰ ਕਰਕੇ ਸੁਜ਼ਾਕ ਵਾਲਿਆਂ ਨੂੰ ਹੁੰਦੀ ਹੈ ਕੱਚੇ ਹਕੀਮ ਦਵਾਈਆਂ ਦੇ ਨਾਲ ਕੱਚੀ ਲੱਸੀ ਬਹੁਤ ਪਲੌਂਦੇ ਹਨ। ਇਸ ਨਾਲ ਮੇਹਦਾ ਬੀ ਖਰਾਬ ਹੋ ਜਾਂਦਾ ਹੈ ਅਤੇ ਬੰਦਕੁਸ਼ਾਦ ਹੋ ਜਾਂਦਾ ਹੈ। ਯਾ ਇਹ ਬਿਮਾਰੀ ਹਥਰਸੀ ਨਾਲ ਹੁੰਦੀ ਹੈ॥

ਇਲਾਜ—ਘੁੰਗਚੀ (ਰੱਤਕਾਂ) ਨੂੰ ਪੀਸਕੇ ਢੱਕਦੇ ਗੂੰਦ ਵਿਚ ਮਲਾਕੇ ਇਕ ਬੱਤੀ ਬਣਾ ਲਵੇ ਇਕ ਮਿੰਟ ਭਰ ਇੰਦਰੀ ਦੇ ਮੂੰਹ ਵਿਚ ਰਖੇ ਫੇਰ ਨਕਾਲ ਸਿਟੇ ਯਾ ਘੁੰਗਚੀ ਸਫੈਦ ਦਾ ਛਿਲਕਾ ਉਤਾਰਕੇ ਬੋਹੜ ਦੇ ਦੁਧ ਵਿਚ ਘਸਾਕੇ ਸ਼ੈਹਦ ਮਲਾਕੇ ਇਕ ਬੱਤੀ ਇਸ ਵਿਚ ਲਬੇੜਕੇ ਇੰਦਰੀ ਦੇ ਮੂੰਹ ਵਿਚ ਰਖੇ ਅਤੇ ਛੇਤੀ ਹੀ ਕੱਢ ਸੁਟੇ॥

ਨੁਸਖਾ—ਸਾਲਬਮਿਸਰੀ ਸਰੀਂਹ ਦੇ ਬੀਜਾਂ ਦੀ

ਗਿਰੀ ਲਾਖ ਧੋਤੀ ਹੋਈ ਹਰ ਇਕ ਦੋ ਦੋ ਤੋਲੇ ਕੁੱਟ ਛਾਣ ਕੇ ਬੋਹੜ ਦੇ ਇਕ ਪਾਉ ਦੁਧ ਵਿਚ ਖਰਲ ਕਰੋ ਜਦੋਂ ਗਾਹੜਾ ਹੋਜਵੇ ਤਾਂ ਝਾੜ ਬੇਰੀ ਦੇ ਬੇਰ ਦੇ ਬਰਾਬਰ ਗੋਲੀਆਂ ਬਣਾਓ ਇਕ ਰੋਜ ਸਵੇਰੇ ਖਾਓ ॥

ਨੁਸਖਾ—ਕਿਕਰਾਂ ਦੇ ਤੁਕੇ ਰਾਤ ਨੂੰ ਪਾਣੀ ਵਿਚ ਭਿਉਂ ਛਡੋ ਸਵੇਰੇ ਪਾੜਕੇ ਮਗਜ਼ ਕੱਢ ਲਵੋ ਮਸਤਗੀ ਮੁਰਦਾਸਿੰਗ ਜਿੰਨੇ ਇਕੋ ਜਿੰਨੇ ਲੈਕੇ ਬਰੀਕ ਪੀਸ ਲਵੋ ਫੇਰ ਬਹੁਤ ਬਰੀਕ ਅਤੇ ਲੰਬੀ ਲੰਬੀ ਗੋਲੀਆਂ ਜੋ ਇੰਦ੍ਰੀ ਦੇ ਮੂੰਹ ਵਿਚ ਜਾ ਸਕਣ ਬਣਾਲਵੋ ਇਕ ਗੋਲੀ ਇੰਦ੍ਰੀ ਦੇ ਮੂੰਹ ਵਿਚ ਰੱਖੋ, ਜਦੋਂ ਪਸ਼ਾਬ ਕਰਨ ਲਗਿਆਂ ਗੋਲੀ ਨਿਕਲ ਜਾਵੇ ਤਾਂ ਹੋਰ ਗੋਲੀ ਰੱਖ ਲਵੋ, ਇਸ ਤਰਾਂ ਦੋ ਹਫਤੇ ਕਰਨ ਨਾਲ ਬਹੁਤ ਫੈਦਾ ਹੋਵੇਗਾ ॥

ਫੈਦਾ—ਕਈ ਸ਼ੌਕੀਨ ਜਵਾਨੀ ਦੀ ਮਸਤੀ ਵਿਚ ਆਕੇ ਸ਼ੈਹਵਤ ਵਿਚ ਡੁਬੇ ਹੋਏ ਬੇਧੇਜ ਦੀਆਂ ਦਵਾਈਆਂ ਖਾਂਦੇ ਰੈਂਹਦੇ ਹਨ ਕਿ ਇਸਤ੍ਰੀਆਂ ਸਾਡੇ ਅਧੀਨ ਰੈਹਨ ਪ੍ਰੰਤੂ ਸਚ ਮੁਚ ਓਹ ਲੋਕ ਆਪਣੇ ਆਪ ਦੇ ਆਪ ਦੁਸ਼ਮਨ ਹਨ ਬਹੁਤ ਛੇਤੀ ਕਮਜੋਰ ਹੋ ਜਾਂਦੇ ਹਨ, ਨਜਰ ਜਵਾਬ ਦੇ ਦਿੰਦੀ ਹੈ ਅਤੇ ਦਮਾਗ ਖਾਲੀ ਹੋ ਜਾਂਦਾ ਹੈ। ਬਦਨ ਕਮਜ਼ੋਰ ਹੋ ਜਾਂਦਾ ਹੈ। ਇਸੇ ਲਈ ਸ਼ੇਖਬੂਅਲੀ ਸੀਨਾ ਸਾਹਿਬ ਕੈਂਹਦੇ ਹਨ ਕਿ ਆਦਮੀ ਸਾਲ ਭਰ ਵਿਚ ਇਕ

ਵਾਰ ਇਸਤ੍ਰੀ ਸੰਗ ਕਰੇ ਜੇ ਨਾ ਰੈਹ ਸਕੇ ਤਾਂ ਇਕ ਮਹੀਨੇ ਬਾਦ, ਇਸ ਉਪਰ ਬੀ ਸਬਰ ਨਾ ਹੋਵੇ ਤਾਂ ਇਕ ਹਫਤੇ ਪਿਛੋਂ। ਜੇ ਤਰ ਫੇਰ ਬੀ ਬੇਵਸ ਹੈ ਤਾਂ ਤੀਸਰੇ ਦਿਨ ਸੰਗ ਕਰੇ। ਕਿਉਂਕਿ ਜਿਸ ਤਰਾਂ ਜੁਲਾਬ ਪਿਛੋਂ ਦੂਸਰਾ ਜੁਲਾਬ ਦੇਣ ਲਈ ਇਕ ਦਿਨ ਨਾਗਾ ਕਰਕੇ ਦੂਸਰੇ ਦਿਨ ਜੁਲਾਬ ਦੇਈਦਾ ਹੈ ਇਸ ਤਰਾਂ ਇਹ ਬੀ ਇਕ ਕਿਸਮ ਦਾ ਜੁਲਾਬ ਹੈ ਇਸ ਤਰਾਂ ਇਸ ਵਿਚ ਵੀ ਨਾਗਾ ਪੌਣਾ ਜਰੂਰੀ ਹੈ ॥

ਏਹਤਲਾਮ (ਸੁਤੇ ਪਿਆਂ ਵੀਰਜ ਨਿਕਲ ਜਾਣਾ)– ਇਲਾਜ ਐਸੇ ਆਦਮੀ ਨੂੰ ਸਿਧਾ ਪੈਕੇ ਸੌਣਾਂ ਨਹੀਂ ਚਾਹੀਦਾ ਸੱਜੀ ਯਾ ਖੱਬੀ ਵੱਖੀ ਸੌਣਾ ਚਾਹੀਏ। ਇਸ ਤਰਾਂ ਬਦਖਵਾਬੀ ਨਹੀਂ ਹੋਵੇਗੀ ॥

ਨੁਸਖਾ–ਸਾਲਬਮਿਸਰੀ, ਇੰਬਲੀ ਦੇ ਬੀਜਾਂ ਦੀ ਗਿਰੀ, ਦੋਨੋ ਬਰਾਬਰ ਬਰਾਬਰ ਕੁੱਟ ਛਾਣਕੇ ਦੋਨੋ ਵੇਲੇ ਛੇ ਮਾਸੇ ਦੁਧ ਨਾਲ ਫਕੋ ॥

ਹੋਰ ਨੁਸਖਾ–ਪੋਸਤ ਡੋਡਾ, ਧਨੀਆਂ ਖਸਖਾਸ ਤ੍ਰਿੰਨੇ ਬਰਾਬਰ ਮਿਸਰੀ ਤ੍ਰਿੰਨਾਂ ਦੇ ਬਰਾਬਰ ਕੁਟ ਛਾਣਕੇ ਛੇ ਮਾਸੇ ਤਾਜੇ ਦੁਧ ਨਾਲ ਫੱਕੋ ਦੋ ਹਫਤੇ ਤਕ ॥

ਨੁਸਖਾ–ਇਕ ਸਿਕੇ ਦੀ ਪਟੜੀ ਦੋ ਉਂਗਲ਼ ਚੌੜੀ ਸੱਤ ਉਂਗਲ ਲੰਬੀ ਸੁਨਿਆਰੇ ਸੇ ਬਣਵਾ ਲਵੋ।

ਪਟੜੀ ਦੇ ਸਿਰਿਆਂ ਉਤੇ ਦੋ ਦੋ ਸੁਰਾਖ ਕਰ ਲੈਨੇ ਤੇ ਸੁਰਾਖਾਂ ਦੇ ਵਿਚ ਡੋਰੇ ਪਾਕੇ ਪਟੜੀ ਨੂੰ ਪਿੱਠ ਉਤੇ ਬੰਨ ਲਵੋ ਡੋਰਿਆਂ ਦੀਆਂ ਗੰਢਾਂ ਪੇਡੂ ਉਤੇ ਆਜਾਣ। ਹਰ ਵਕਤ ਦੋ ਹਫਤੇ ਤਕ ਬੰਨੀ ਰਖੋ ਫੇਰ ਏਹੰਤਲਾਮ ਨਹੀ ਹੋਵੇਗਾ ॥

ਫਾਇਦਾ—ਅਸਲੀ ਬੰਧੇਜ ਦੇ ਨੁਸਖੇ ਅਤੇ ਇਲਾਜ ਜੋ ਮੁਨਾਸਬ ਅਤੇ ਠੀਕ ਸਨ ਉਹ ਤਾਂ ਮੈਂ ਸਭ ਚੰਗੀਤਰਾਂ ਲਿਖਦਿਤੇ ਹਨ ਜਿਸਦੇ ਨਾਲ ਪੁਰਸ਼ ਸੰਤਾਨ ਪੈਦਾ ਕਰਨ ਦੇ ਲਾਇਕ ਹੋਵੇ ਅਤੇ ਬੁਢਾਪਾ ਔਣ ਤੇ ਵੀ ਖੁਸ਼ ਰਹੇ। ਖਾਸ ਬੰਧੇਜ ਦੇ ਨੁਸਖੇ ਬਤੌਨਾਂ ਪਾਪ ਹੈ ਕਿਉਂਕਿ ਆਦਮੀ ਬਹੁਤ ਛੇਤੀ ਨਿਕੰਮਾ ਹੋਜਾਂਦਾ ਹੈ। ਮੈਂ ਬਜਾਏ ਨਫੇ ਦੇ ਨੁਕਸਾਨ ਨਹੀਂ ਪੁਚਾਣਾ ਚਾਹੁੰਦਾ ॥

ਹੋਰ ਫਾਇਦਾ—ਦਿਲ ਦਿਮਾਗ ਅਤੇ ਮੇਹਦੇ ਦੀ ਕਮਜ਼ੋਰੀ ਯਾ ਹੋਰ ਕਈ ਬੀਮਾਰੀਆਂ ਦੇ ਸਬੱਬ ਨਾਲ ਆਦਮੀ ਦੀ ਕੁਵਤ ਬਿਲਕੁਲ ਘਟਜਾਂਦੀ ਹੈ। ਹੱਛੇ ਜਵਾਨ ਅਤੇ ਹੱਟੇ ਕੱਟੇ ਵੀ ਹਨ ਪਰ ਜਿੰਦਾ ਹੀ ਮੁਰਦਾ ਹਨ। ਇਸਲਈ ਦੋ ਚਾਰ ਨੁਸਖੇ ਕੁਵਤ ਵਧੌਣ ਦੇ ਹੇਠਾਂ ਲਿਖੇ ਜਾਂਦੇ ਹਨ ॥

ਨੁਸਖਾ—ਗਊ ਦਾ ਦੁਧ ਤਾਜ਼ਾ ਅੱਧ ਸੇਰ ਵਿਚ ਦਰਚੀਨੀ ਪਾਨ ਦੀ ਜੜ ਸੁੰਢ ਹਰਇਕ ਛੇ ਛੇ ਮਾਸੇ ਕੁਟ ਛਾਣਕੇ ਮਲਾਓ ਅਤੇ ਮਿਸਰੀ ਨਾਲ ਮਿਠਾ ਕਰਕੇ

ਪੀਓ ਦੋ ਹਫਤੇ ਤਕ ਪੀਕੇ ਦੇਖੋ ਕਿ ਕਿਸਤਰਾਂ ਤਾਕਤ ਵਧਦੀ ਹੈ। ਬਾਦੀ ਅਤੇ ਖੱਟੀ ਚੀਜਾਂ ਦਾ ਅਤੇ ਇਸਤ੍ਰੀ ਸੰਗ ਤੋਂ ਪਰਹੇਜ ॥

ਨੁਸਖਾ—ਲਊਕ ਹੱਬੁਲਕੁਤਨ ਕੁਵਤ ਨੂੰ ਵਧਾਉਂਦਾ ਹੈ ਅਤੇ ਖਾਂਸੀ ਨੂੰ ਦੂਰ ਕਰਦਾ ਹੈ ॥

ਵੜੇਵਿਆਂ ਦੀ ਗਿਰੀ ਦਾਰਚੀਨੀ ਲੌਂਗ ਨਿਊਜਾ ਹਰਇਕ ਪੰਜ ਤੋਲੇ ਸ਼ਕਾਕਲ ਮੂੰਢ ਤਿੰਨ ਤਿੰਨ ਤੋਲੇ ਪਖਾਨਭੇਦ ਮਿਠੀ ਕੁਠ ਅਲਮੀ ਵਿਦੀਆਂ (ਭੁਨੀਹੋਈ) ਮਸਤਗੀ ਹਰ ਇਕ ਦੋ ਤੋਲੇ ਸਭ ਨੂੰ ਕੁਟ ਛਾਣਕੇ ਤਿੰਨ ਗੁਣੇ ਸ਼ਹਿਦ ਵਿਚ ਮਲਾਓ ਰੋਜ ਛੇ ਮਾਸੇ ਖਾਓ ॥

ਨੁਸਖਾ ਹਬੂਬ ਕੁਵਤਬਾਹ ਦੇ ਲਈ ਬਹੁਤ ਗੁਣਕਾਰੀ ਹੈਨ ॥

ਮਗਜ ਬਦਾਮ ਤਿੰਨ ਤੋਲੇ ਜੈਫਲ ਜਵੱਤ੍ਰੀ ਲੌਂਗ ਕਾਲੀ ਮਿਰਚ ਮਗਜ ਪਿਸਤਾ ਅਫੀਮ ਚਰੌਂਜੀ ਕੇਸਰ ਹਰ ਇਕ ਤੋਲਾ ਤੋਲਾ ਚਣੇ ਦੇ ਬਰਾਬਰ ਗੋਲੀਆਂ ਬੰਨੋ ਦੋਨੋਂ ਵੇਲੇ ਇਕ ਇਕ ਗੋਲੀ ਖਾਓ ॥

ਹੋਰ ਨੁਸਖਾ—ਲੌਂਗ ਕੱਥ ਇਕ ੨ ਤੋਲਾ ਖੂਬ ਖਰਲ ਕਰੋ ਪਾਰਾ ਰੰਧਕ ਔਲੇਸਾਰ ਸਭ ਇਕ ਇਕ ਤੋਲਾ ਦੋਨਾਂ ਨੂੰ ਮਲਾਕੇ ਸੁਰਮੇ ਵਾਂਗ ਪੀਸੋ ਪਾਰੇ ਦੀ ਚਮਕ ਬਿਲਕੁਲ ਨ ਰਹੇ ਫੇਰ ਦੋ ਪੈਹਲੀਆਂ

ਦਵਾਈਆਂ ਪੀਸੀਆਂ ਹੋਈਆਂ ਅਤੇ ਦੋ ਇਹ ਕਠੀਆਂ ਖਰਲ ਕਰੋ ਫੇਰ ਅੰਡੇ ਦੀ ਜ਼ਰਦੀ ਮਲਾਕੇ ਝਾੜ ਬੇਰੀ ਦੇ ਬਰਾਬਰ ਗੋਲੀਆਂ ਬਣਾਓ ਦੋਨੋ ਵੇਲੇ ਇਕ ਇਕ ਗੋਲੀ ਖਾਓ। ਰੋਟੀ ਘਿਉ ਵਿਚ ਤਲੀ ਹੋਈ ਅਤੇ ਦਾਲ ਭਾਜੀ ਵਿਚ ਭੀ ਬਹੁਤਾ ਘਿਓ ਪਾਕੇ ਖਾਓ ਯਾ ਸ਼ੋਰਬੇ ਵਿਚ ਬਹੁਤਾ ਘਿਉ ਪਾਕੇ ਖਾਓ। ਸਿਰਫ਼ ਸ਼ੋਰਬਾ ਕਿਹਾ ਹੈ. ਮਾਸ ਨਹੀਂ ਕਿਹਾ ਜਿਨਾਂ ਲੋਕਾਂ ਨੂੰ ਮਾਸ ਆਦਿਕ ਤੇ ਪਰਹੇਜ ਹੈ ਉਹ ਇਹ ਕਰਨ ਕਿ ਜਰਦੀ ਅੰਡੇ ਦੀ ਬਜਾਇ ਇਕ ਤੋਲਾ ਗੋਂਦ ਕਿਕਰ ਪਾਣੀ ਵਿਚ ਘੋਲਕੇ ਇਸਨਾਲ ਗੋਲੀਆਂ ਬਣਾਲੈਨਾਂ ਅਤੇ ਬਜਾਇ ਸ਼ੋਰਬੇ ਦੇ ਘਿਉ ਅਤੇ ਦੁਧ ਬਹੁਤ ਖਾਇਆ ਕਰੋ॥

ਨੁਸਖਾ—ਉਸਤਾਦ ਸਾਹਿਬ ਮਰਹੂਮ ਦਾ ਮਾਮੂਲ ਸੀ ਕਿ ਬਹੁਤ ਲੋਗਾਂ ਨੂੰ ਕੁਵਤਬਾਹ ਅਤੇ ਤੰਦਰੁਸਤੀ ਦੀ ਹਫ਼ਾਜ਼ਤ ਅਤੇ ਹਾਜ਼ਮਾ ਵਧੌਣ ਲਈ ਪਾਰਾ ਖਲੌਂਦੇ ਸਨ। ਬਹੁਤ ਹੀ ਜ਼ਿਆਦਾ ਫਾਇਦਾ ਦੇਖਿਆ ਗਿਆ।

ਤਰਕੀਬ:—ਪਹਲੇ ਪਾਰੇ ਨੂੰ ਪਾਨ ਦੇ ਪਤਿਆਂ ਵਿਚ ਖਰਲ ਕਰੋ। ਇਕ ਦੋ ਦਿਨ ਖਰਲ ਕਰਕੇ ਪਾਣੀ ਵਿਚ ਧੋ ਸਿਟੋ ਮੈਲ ਮਿਟੀ ਅਤੇ ਪਾਣੀ ਸਭ ਨਿਕਲ ਜਾਵੇਗਾ ਅਤੇ ਪਾਰਾ ਰੈਹ ਜਾਵੇਗਾ॥ ਫੇਰ ਇਸ ਪਾਰੇ ਨੂੰ ਕਿਸੇ ਗਾਹੜੇ ਕਪੜੇ ਵਿਚ ਸਤ

ਵਾਰ ਪੂਣੋ ਕਾਲਸ ਕਪੜੇ ਨੂੰ ਲਗ ਜਾਊਗੀ ਅਤੇ ਪਾਰਾ ਹੇਠਾਂ ਬਰਤਨ ਵਿਚ ਆ ਜਾਊਗਾ ਅਤੇ ਸਾਫ ਹੋ ਜਾਵੇਗਾ। ਜੇ ਪਾਰਾ ਸ਼ਿੰਗਰਫ ਵਿਚੋਂ ਕਢਿਆ ਹੋਇਆ ਹੋਵੇ ਤਾਂ ਉਸਦੇ ਸਾਫ ਕਰਨ ਦੀ ਲੋੜ ਨਹੀਂ ॥

ਤਰਕੀਬ ਸਿੰਗਰਫ ਵਿਚੋਂ ਪਾਰਾ ਕੱਢਣ ਦੀ

ਸਿੰਗਰਫ ਦੀ ਡਲੀ ਉਤੇ ਕੱਚਾ ਸੂਤ ਇਸਤਰਾਂ ਲਪੇਟੋ ਕਿ ਕਿਤਿਓਂ ਨੰਗਾ ਨਾ ਰਹੇ ਫੇਰ ਦੋ ਕਸੋਰਿਆਂ ਵਿਚ ਰੱਖਕੇ ਸੰਪਟ ਕਰ ਲਵੋ। ਚੁਲੇ ਉਤੇ ਚਾੜਕੇ ਤੇਜ਼ ਅੱਗ ਦਿਓ। ਉਪਰ ਗਿਲਾ ਕਪੜਾ ਰਖੋ ਜਦ ਗਰਮ ਹੋ ਜਾਵੇ ਤਾਂ ਹੋਰ ਬਦਲ ਦਿਓ। ਗਿਲਾ ਅਤੇ ਠੰਡਾ ਹੀ ਰਹੇ। ਪਾਰਾ ਉਪਰ ਦੇ ਪਿਆਲੇ ਵਿਚ ਜਾਲਗੂਗਾ ਉਪਰ ਦਾ ਪਿਆਲਾ ਠੰਡਾ ਹੋਣ ਦੇ ਕਾਰਨ ਉਡੇਗਾ ਨਹੀਂ। ਹੇਠਲੇ ਕਸੋਰੇ ਵਿਚ ਜੋ ਕੁਝ ਬਾਕੀ ਰਹੂਗਾ ਉਸ ਵਿਚ ਚੌਥਾ ਹਿੱਸਾ ਅਫੀਮ ਮਲਾਕੇ ਅੱਛੀ ਤਰਾਂ ਖਰਲ ਕਰਕੇ ਮੋਠ ਦੇ ਬਰਾਬਰ ਗੋਲੀਆਂ ਬਣਾ ਲਵੋ। ਗੈਂਠੀਏ ਵਾਲੇ ਨੂੰ ਏਹ ਗੋਲੀਆਂ ਬਹੁਤ ਲਾਭਦਾਇਕ ਹਨ। ਏਥੇ ਤਕ ਤਾਂ ਪਾਰੇ ਦੇ ਸੋਧਨ ਦਾ ਹੀ ਜਤਨ ਰਿਹਾ ਹੁਣ ਪਾਰੇ ਦੇ ਖੁਲੌਣ ਦੀ ਤਰਕੀਬ ਚਲਦੀ ਹੈ ਪਹਿਲੇ ਦਿਨ ਇਕ ਮਾਸਾ ਪਾਰਾ ਖਾਓ ਉਪਰੋਂ ਗੋਸ਼ਤ ਦਾ ਸ਼ੋਰਬਾ ਪੀਓ ਦੂਸਰੇ ਦਿਨ ਡੇਢ ਮਾਸਾ ਪਾਰਾ ਪੀਓ ਉਪਰੋਂ ਗੋਸ਼ਤ

ਦਾ ਸ਼ੋਰਬਾ ਪੀਓ ਤੀਸਰੇ ਦਿਨ ਦੋ ਮਾਸੇ ਪਾਰਾ ਖਾਕੇ ਸ਼ੋਰਬਾ ਪੀਓ। ਇਸੇ ਤਰਾਂ ਸਤ ਦਿਨ ਤੱਕ ਅੱਧਾ ਮਾਸਾ ਵਧੌਂਦੇ ਜਾਓ ਗਿਜ਼ਾ ਰੋਜ਼ ਘੀ ਪਾਕੇ ਖਾਓ। ਜਿਨਾਂ ਮਾਸ ਤੋਂ ਪਰਹੇਜ਼ ਹੈ ਤਾਂ ਓਹ ਕਣਕ ਦੀ ਰੋਟੀ ੧੦ ਤੋਲੇ ਘਿਉ ੫ ਤੋਲੇ ਖੰਡ ਪੰਜ ਤੋਲੇ ਦੀ ਚੂਰੀ ਬਣਾ ਲਵੇ ਪਾਰਾ ਖਾਕੇ ਸ਼ੋਰਬੇ ਦੀ ਥਾਂ ਚੂਰੀ ਖਾਓ॥

ਹੋਰ ਨੁਸਖਾ ਦਮਾਗ ਦੀ ਕਮਜ਼ੋਰੀ ਨੂੰ ਦੂਰ ਕਰਦਾ ਹੈ ਜਿਗਰ ਅਤੇ ਪੇਟ ਨੂੰ ਬਹੁਤ ਤਾਕਤ ਦਿੰਦਾ ਹੈ ਕੁਵਤ ਮਰਦਮੀ ਨੂੰ ਹਦ ਦਰਜੇ ਤੱਕ ਵਧੌਂਦਾ ਹੈ। ਊਦ ਲੌਂਗ ਕਬਾਬ ਚੀਨੀ ਤਜ ਨਿਕੀਆਂ ਇਲਾਚੀਆਂ ਸਫੈਦ ਰੇਹਾਨ ਬੀਆਂ ਹਰ ਇਕ ਤੋਲਾ ਮਘਾਂ ਬਾਲੂਨਾ ਮੋਤੀ ਹਰ ਇਕ ਤਿੰਨ ਤਿੰਨ ਮਾਸੇ ਕੇਸਰ ਦੋ ਮਾਸੇ ਸਭ ਕੂਟ ਛਾਣਕੇ ਮਿਸਰੀ ਪਾਉ ਭਰ ਗੁਲਾਬ ਤਿੰਨ ਤੋਲੇ ਵਿਚ ਕਵਾਮ ਕਰੋ। ਫੇਰ ਹੇਠਾਂ ਉਤਾਰਕੇ ਕੁਟੀਆਂ ਹੋਈਆਂ ਸਭ ਦਵਾਈਆਂ ਮਲਾ ਦਿਓ ਅਤੇ ਝਾੜ ਬੇਰ ਦੇ ਬੇਰ ਦੇ ਬਰਾਬਰ ਗੋਲੀਆਂ ਬਣਾ ਲਵੋ। ਦੋਨੋ ਵੇਲੇ ਇਕ ਇਕ ਗੋਲੀ ਖਾਓ। ਇਕ ਸਾਤੇ ਪਿਛੋਂ ਦੇਖਨਾ ਕਿ ਕੈਸੀ ਕੁਵਤ ਹੋਈ ਹੈ ਅਤੇ ਹਾਜ਼ਮਾਂ ਕੈਸਾ ਠੀਕ ਹੋ ਗਿਆ ਹੈ ਤਬੀਅਤ ਭੀ ਕਿਸਤਰਾਂ ਖੁਸ਼ੀ ਰੈਂਹਦੀ ਹੈ ਪਰਹੇਜ਼ ਜੋ ਕੁਛ ਉਪਰ ਦਸਿਆ ਹੈ ਸੋ ਕਰੋ ਅਤੇ ਗਿਜ਼ਾ ਜੋ ਦਿਲ ਚਾਹੇ ਸੋ ਖਾਓ॥

ਨੁਸਖਾ ਤਿਲਾ ਕਿ ਫੋਡੀ ਦੀ ਸੁਸਤੀ ਨੂੰ ਦੂਰ ਕਰਕੇ ਤੇਜ਼ੀ ਵਧੌਂਦਾ ਹੈ ਇਕ ਵੱਡਾ ਸਾਰਾ ਬਤਾਊਂ ਲਵੇ ਮਘਾਂ ਜਿਤਨੀਆਂ ਉਸ ਵਿਚ ਖੁਭ ਸਕਣ ਖੋਬੇ ਫੇਰ ਉਪਰ ਧਾਗਾ ਲਪੇਟਕੇ ਛਾਵੇਂ ਸੁਕਾ ਲੌ ਫੇਰ ਅੱਧ ਸੇਰ ਤਿਲਾਂ ਦਾ ਤੇਲ ਕੜਾਹੀ ਵਿਚ ਪਾਕੇ ਉਸ ਬਤਾਊਂ ਨੂੰ ਜੋ ਛਾਵੇਂ ਸੁਕਾਇਆ ਹੋਇਆ ਉਸ ਵਿਚ ਪਾ ਦਿਓ। ਅਤੇ ਹੇਠਾਂ ਅਗ ਬਾਲੋ ਜਦ ਤੇਲ ਅੱਧਾ ਸੜ ਜਾਵੇ ਤਾਂ ਲਸਣ ਇਕ ਪੋਥੀਆ ਦੋ ਤੋਲੇ ਪਾ ਦਿਓ। ਜਦ ਲਸਨ ਸੜ ਜਾਵੇ ਤਾਂ ਹੇਠਾਂ ਉਤਾਰਕੇ ਖੂਬ ਖਰਲ ਕਰੋ। ਕਿਸੇ ਚੀਨੀ ਜਾ ਕੱਚ ਦੇ ਬਰਤਨ ਵਿਚ ਪਾ ਰਖੋ। ਸਤ ਦਿਨ ਤਕ ਇੰਦਰੀ ਉਤੇ ਲੇਪ ਕਰੋ॥

ਨੁਸਖਾ—ਤਿਲਾ ਜੋ ਬਿਲਕੁਲ ਗਏ ਗੁਜਰੇ ਹੋਣ ਇਸ ਨੁਸਖੇ ਦੇ ਬਰਾਬਰ ਹੋਰ ਕੋਈ ਤਿਲਾ ਨਹੀਂ ਮਗਜ਼ ਪਿਸਤਾ ੧੫ ਤੋਲੇ ਮਗਜ ਜਮਾਲ ਗੋਟਾ ੧੦ ਤੋਲੇ ਦੋਨਾ ਨੂੰ ਚੰਗੀ ਤਰਾਂ ਕੁਟਕੇ ਕਿਸੇ ਨਵੇ ਅਤੇ ਪੱਕੇ ਕਪੜੇ ਵਿਚ ਪੋਟਲੀ ਬੰਨਕੇ ਗਰਮ ਤਬਾਕ ਵਿਚ ਰੱਖਕੇ ਨਚੋੜੋ। ਰੋਗਨ ਕਿਸੇ ਸ਼ੀਸ਼ੀ ਵਿਚ ਪਾ ਰਖੋ। ਇਕ ਮਹੀਨੇ ਬਾਦ ਇਕ ਸੀਖ ਦੇ ਜ਼ਰਾ ਜਿੰਨੇ ਸਿਰੇ ਨੂੰ ਲਾਕੇ ਇੰਦਰੀ ਉਤੇ ਲਾਓ ਹੇਠਾਂ ਬਿਲਕੁਲ ਨਾਲਗੇ ਅੰਤੇ ਸਪਾਰੂ ਉਪਰ ਬੀ ਬਿਲਕੁਲ ਨਾ ਲਗੇ ਇਸ ਬਾਤ ਦੀ ਬੜੀਭਾਰੀ ਅੰਤੇ

ਸਖਤ ਤਕੀਦ ਜਾਣੋ ਬਾਜੇ ਸ਼ੌਕੀਨ ਜਲਦੀ ਫੈਦਾ ਹੋਣ ਲਈ ਬਹੁਤਾ ਲਾ ਬੈਹਿੰਦੇ ਹਨ। ਇਸਤਰਾਂ ਫਿਨਸੀਆਂ ਹੋ ਜਾਂਦੀਆਂ ਹਨ ਅਤੇ ਬਹੁਤ ਦੁਖ ਉਠਾਉਂਦੇ ਹਨ। ਭਲਾ ਫਿਨਸੀਆਂ ਹੋ ਬੀ ਜਾਣ ਤਾਂ ਗੋਕਾ ਮੱਖਣ ਫਿਨਸੀਆਂ ਉਪਰ ਲਾਓ। ਉਪਰ ਇਕ ਮਹੀਨਾ ਕਿਹਾ ਹੈ। ਜੇਕਰ ਇਕ ਬਰਸਾਤ ਲੰਗ ਜਾਵੇ ਤਾਂ ਬਹੁਤ ਚੰਗਾ ਹੈ ਬਲਕੇ ਜਿਤਨਾ ਪੁਰਾਣਾ ਹੋਵੇ ਬਗੈਰ ਕਿਸੇ ਤਕਲੀਫ ਦੇ ਉਤਨਾ ਹੀ ਗੁਣ ਕਾਰੀ ਹੋਵੇ॥

ਫਿਤਕ ( ਨਲਉਤਰ ਜਾਣਾ ) ਫੋਤੇ ਫੁਲ ਜਾਂਦੇ ਹਨ ਬੜੀ ਸਖਤ ਦਰਦ ਹੁੰਦੀ ਹੈ। ਇਹ ਬਿਮਾਰੀ ਬਹੁਤ ਬੋਝ ਉਠੌਣ ਦੇ ਸਬੱਬ ਯਾ ਇਸਤ੍ਰੀਆਂ ਨਾਲ ਬਹੁਤਾ ਸੰਗ ਕਰਨ ਨਾਲ ਹੋ ਜਾਂਦੀ ਹੈ॥

ਇਲਾਜ—ਮੁਰਮਕੀ ਨਾਗਰ ਮੋਥਾ ਮਾਜੂ ਆਕੀਆਂ ਕੁੰਦਰ ਗੋਂਦ ਕਿਕਰ ਸਰੇਸ਼ ਸਭ ਨੂੰ ਪਾਣੀ ਵਿਚ ਪੀਸਕੇ ਲੇਪ ਕਰੋ। ਅਤੇ ਉਪਰ ਕੱਸਕੇ ਲੰਗੋਟਾ ਬੰਨੋ। ਕਦੀ ਕਦੀ ਰੀਹ ਦੇ ਭਰ ਜਾਣ ਤੇ ਬੀ ਫੋਤੇ ਫੁਲ ਜਾਂਦੇ ਹਨ। ਰੀਤ ਦੇ ਤੋੜਨ ਵਾਲੀਆਂ ਦਵਾਈਆਂ ਖਾਨੀਆਂ ਚਾਹੀਏ॥

ਫੈਦਾ ਫਿਤਕ ਬਿਮਾਰੀ ਦਵਾ ਵਾਲਾ ਹਮੇਸ਼ਾਂ ਕਮਰ ਨੂੰ ਕਸਕੇ ਰਖਿਆ ਕਰੇ ਅਤੇ ਭਾਰੀ ਬੋਝ ਉਠੌਂਣ ਤੋਂ ਬਚਿਆ ਕਰੇ ਅਤੇ ਇਸਤ੍ਰੀ ਸੰਭੋਗ ਘੱਟ ਕਰੇ ਸਿਵਾ

ਮਹੀਨੇ ਵਿਚ ਇਕ ਵਾਰ ਅਜਾਜਤ ਹੈ ॥

## ਇਸਤ੍ਰੀਆਂ ਦੇ ਰੋਗ

ਅਕਰ ਉਸ ਰੋਗ ਦਾ ਨਾਉ ਹੈ ਕਿ ਇਸਤ੍ਰੀ ਨੂੰ ਹਮਲ ਨਹੀਂ ਹੁੰਦਾ ਕਾਰਣ ਤਾਂ ਇਸਦੇ ਬਹੁਤ ਹਨ ਪਰ ਜਦ ਕੋਈ ਪਰਗਟ ਸਬੱਬ ਨਾ ਮਲੂਮ ਦੇਵੇ ਅਤੇ ਇਸਤ੍ਰੀ ਹਮਲ ਹੋਣ ਦੇ ਲੈਕ ਹੋਵੇ ਤਾਂ ਕੁਝ ਨੁਸਖੇ ਇਸ ਜਗਾ ਲਿਖਦੇ ਹਾਂ ਜਿਨਾਂ ਦੇ ਸੇਵਨ ਕਰਨ ਨਾਲ ਗਰਭ ਠੈਹਰ ਜਾਵੇ ॥

ਨੁਸਖਾ—ਬੁਰਾਦਾ ਹਾਥੀ ਦੰਦ ਦਾ ਮਿਸਰੀ ਪੰਜ ੨ ਤੋਲੇ ਪੀਸਕੇ ਮਹਾਂਵਾਰੀ ਨੌਣੀ ਤੋਂ ਪਾਕ ਸਾਫ ਹੋਕੇ ਰੋਜ ਤਾਜੇ ਪਾਣੀ ਨਾਲ ੬ ਮਾਸੇ ਫੱਕੇ ਦਵਾਈ ਮੁਕ ਜਾਣ ਪਿਛੋਂ ਆਪਨੇ ਖਾਵੰਦ ਨਾਲ ਸੰਗ ਕਰੇ ਤਾਂ ਗਰਭ ਠੈਹਰੇ

ਨੁਸਖਾ—ਜਾਇਫਲ ਕੁਟ ਛਾਣਕੇ ਖੰਡ ਬਰਾਬਰ ਮਲਾਕੇ ਰਖ ਛਡੋ ਰਿਤੂ ਤੋਂ ਸਾਫ ਹੋਕੇ ਸੁਧ ਅਸ਼ਨਾਨ ਕਰਕੇ ਇਕ ਤੋਲਾ ਤਾਜ਼ੇ ਪਾਣੀ ਨਾਲ ਫਕੇ ਗਿਜਾ ਦੁਧ ਚੌਲ ਖਾਵੇ ਚੌਥੇ ਦਿਨ ਪੁਰਖ ਸੰਗ ਕਰੇ। ਪਹਿਲੀ ਦਫਾ ਯਾ ਦੂਸਰੀ ਨਹੌਣੀ ਦੇ ਪਿਛੇ ਹੱਦ ਤੀਸਰੀ ਨਹੌਣੀ ਦੇ ਪਿਛੋਂ ਜਰੂਰ ਗਰਭ ਵਤੀ ਹੋਵੇ॥

ਨੁਸਖਾ—ਮੁਰਮਕੀ ਨੁਸ਼ਾਦਰ ਪੀਸਕੇ ਅੱਧੀ ਅੱਧੀ ਰਤੀ ਦੇ ਬਰਾਬਰ ਗੋਲੀਆਂ ਬਣਾਓ ਹਰ ਰੋਜ ਰਿਤੂ ਦੇ ਦਿਨਾਂ ਵਿਚ ਇਕ ਗੋਲੀ ਰੋਜ ਖਾਵੇ ਸੁਧ ਅਸ਼ਨਾਨ ਕਰਨ ਦੇ

ਪਿਛੋਂ ਪੁਰਸ਼ ਸੇ ਸੰਗ ਕਰੇ ਤਾਂ ਗਰਭ ਠੈਹਰੇ ॥

ਨੁਸਖਾ—ਨਾਗਕੇਸਰ ਤਿੰਨ ਮਾਸੇ ਗੋਕਾ ਘਿਉ ਤਿੰਨ ਤੋਲੇ ਰਿਤੂ ਦੇ ਦਿਨਾਂ ਵਿਚ ਤਿੰਨ ਦਿਨ ਖਾਵੇ ਤੇ ਗਜਾ ਦੁੱਧ ਚੌਲ। ਬਾਦੀ ਕਰਨ ਵਾਲੀ ਤੇ ਖੱਟੀ ਚੀਜਾਂ ਤੋਂ ਬਚੇ। ਰਿਤੂ ਤੋਂ ਪਿਛੋਂ ਸ਼ੁਧ ਅਸ਼ਨਾਨ ਕਰਕੇ ਪੁਰਸ਼ ਨਾਲ ਸੰਗ ਕਰੇ ਤਾਂ ਹਾਮਲਾ ਹੋਵੇ ਅਤੇ ਲੜਕਾ ਹੀ ਜਣੇ।

ਨੁਸਖਾ—ਅਸਗੰਧ ਨਗੌਰੀ ੪ ਮਾਸੇ ਕੁੱਟ ਛਾਣਕੇ ਮਿਸਰੀ ੬ ਮਾਸੇ, ਗੋਕਾ ਘਿਉ ੬ ਮਾਸੇ ਤਿੰਨਾਂ ਨੂੰ ਮਲਾ ਕੇ ਰਿਤੂ ਦੇ ਪਹਿਲੇ ਦਿਨ ਤੋਂ ਤਿੰਨ ਦਿਨ ਤਕ ਖਾਵੇ। ਅੰਤੇ ਗਿਜਾ ਦੁਧ ਚੌਲ ਖਾਵੇ। ਫੇਰ ਸੁੱਧ ਅਸਨਾਨ ਕਰਕੇ ਪੁਰਸ਼ ਨਾਲ ਸੰਗ ਕਰੇ ਤਾਂ ਹਮਲ ਹੋਵੇ॥

ਨੁਸਖਾ ਮੁਜੱਰਬ—ਕਸਤੂਰੀ, ਅਫੀਮ, ਜਾਇਫਲ ਕੇਸਰ, ਹਰਇਕ ਮਾਸਾ ਮਾਸਾ ਭੰਗ ਦੋ ਮਾਸੇ ਸਪਾਰੀ ਗੁਜਰਾਤੀ ਤਿੰਨ ਦਾਣੇ ਲੌਂਗ ਨਰ ਚਾਰ ਅਦਦ ਗੁੜ ਛੇ ਮਾਸੇ ਕੁਟ ਛਾਣਕੇ ਗੁੜ ਵਿਚ ਝਾੜ ਬੇਰੀ ਦੇ ਬੇਰ ਦੇ ਬਰਾਬਰ ਗੋਲੀਆਂ ਬਣਾਰਖੋ। ਨਹੌਣੀ ਦੇ ਪਿਛੋਂ ਸ਼ੁਧ ਅਸ਼ਨਾਨ ਕਰਕੇ ਇਸਤ੍ਰੀ ਪੁਰਸ਼ ਦੋਨੋਂ ਇਕ ਇਕ ਗੋਲੀ ਖਾਣ। ਚੌਥੇ ਦਿਨ ਸੰਭੋਗ ਕਰਨ ਤਾਂ ਇਸਤ੍ਰੀ ਗਰਭ ਵਤੀ ਹੋਵੇ। ਯਾਦ ਰਹੇ ਕਿ ਨਰਲੌਂਗ ਬੜੀ ਤਲਾਸ਼ਨਾਲ ਮਿਲਦਾ ਹੈ ਪੰਜ ਪੰਜ ਸਤ ਸਤ ਲੌਂਗਾਂ ਦੇ ਬਰਾਬਰ ਇਕ

ਲੋਂਗ ਹੁੰਦਾ ਹੈ॥

ਫਾਇਦਾ—ਇਕ ਇਸਤ੍ਰੀ ਜੋ ਗਰਭਵਤੀ ਸੀ ਉਸਦੇ ਪੇਡੂ ਵਿਚ ਦਰਦ ਉਠੀ ਗਰਭ ਪਾਤ ਹੋਣ ਵਾਲਾ ਸੀ। ਉਸਤਾਦ ਸਾਹਿਬ ਨੇ ਫਰਮਾਇਆਃ—ਦਵਾਉਲਮਿਸਕ ਪੰਜ ਮਾਸੇ, ਮੋਤੀ, ਕਸਤੂਰੀ ਚਾਰ ਚਾਰ ਰੱਤੀ ਬੈਹਮਣ ਸੁਰਖ ਬੈਹਮਣ ਸਫੈਦ ਬੁਰਾਦਾ ਹਾਥੀਦੰਦ ਹਰ ਇਕ ਮਾਸ਼ਾ ਮਾਸਾ ਬਰੀਕ ਪੀਸਕੇ ਇਸਤ੍ਰੀ ਨੂੰ ਖੁਲਾਵੇ। ਤਿੰਨ ਦਿਨ ਪਿਛੋਂ ਇਸਤ੍ਰੀ ਤੰਦਰੁਸਤ ਹੋਗਈ ਅਤੇ ਗਰਭ ਕੈਮ ਰਿਹਾ॥

ਹੋਰ ਨੁਸਖਾ—ਬੁਰਾਦਾ ਹਾਥੀਦੰਦ ੧੫ ਮਾਸੇ ਸਪਾ-ਟੀ ਗੁਲਨਾਰ ਕੱਚਾ ਰੇਸ਼ਮ ਹਰਇਕ ਤਿੰਨ ਮਾਸੇ ਮੋਤੀ ਦੋ ਮਾਸੇ ਮੂੰਗਾ ਜਲਾਇਆ ਹੋਇਆ ਨਰਕਚੂਰ ਕਬਾਦਚੀਨੀ ਕੈਹਰਬਾ ਸੰਦਲ ਸੁਰਖ ਸੰਦਲਸੁਫੈਦ ਹਰਇਕ ਦੋ ਦੋ ਮਾਸੇ ਗੁਲਸੁਰਖ ਗਿਲਅਰਮਨੀ ਧਨੀਆਂ ਊਦਮਸਤਗੀ ਹਰਇਕ ਤਿੰਨ ਮਾਸੇ ਸੰਗਯਸ਼ਬ ਤਬਾਸ਼ੀਰ ਦਰੂਨਜ ਅਕਰਬੀ ਊਦਸਲੀਬ ਮਗਜ ਤਰਬੂਜ਼ ਹਰਇਕ ਸਤ ਮਾਸੇ ਮਿਸਰੀ ਸੇਰਭਰ ਪੰਜ ਤੋਲੇ ਗੁਲਾਬ ਵਿਚ ਕਵਾਮ ਕਰਕੇ ਸਭ ਦਵਾਈਆਂ ਕੁਟਛਾਣ ਕੇ ਮਿਲ ਦਿਓ। ਇਸ ਮਜੂਨ ਨੂੰ ਕਿਸੇ ਕੱਚ ਦੇ ਮਰਤਬਾਨ ਵਿਚ ਪਾ ਰਖੋ ਨਹਾਂ-ਉਣੀ ਪਿਛੋਂ ਸ਼ੁੱਧ ਅਸ਼ਨਾਨ ਕਰਕੇ ਇਕ ਹਫਤੇ ਤਕ

ਛੇ ਮਾਸੇ ਰੋਜ ਖਾਵੇ ਤਾਂ ਗਰਭਪਾਤ ਨਹੀਂ ਹੁੰਦਾ ਅਤੇ ਜੀਵ
ਜੋਗ ਬਾਲਕ ਜਨਮਦਾਂ ਹੈ। ਜਿਨਾਂ ਇਸਤ੍ਰੀਆਂ ਦਾ ਗਰਭ
ਗਿਰ ਜਾਂਦਾ ਹੋਵੇ ਓਹ ਇਸ ਮਜੂਨ ਦਾ ਸੇਵਨ ਕਰਨ ॥

ਫਾਇਦਾ—ਜਦੋਂ ਪੇਟੂ ਵਿਚ ਸਖਤ ਦਰਦ ਹੁੰਦਾ
ਹੋਵੇ ਅਤੇ ਹਮਲ ਗਿਰਜਾਣ ਵਿਚ ਕੁਝ ਸ਼ੱਕ ਹੀ ਨਾ ਰਹੇ
ਤਾਂ ਬਿਲਕੁਲ ਹਮਲ ਨੂੰ ਰੋਕਣ ਵਾਲੀ ਦਵਾਈ ਨਾ
ਦੇਣੀ ਚਾਹੀਏ। ਬਲਕੇ ਜਿਸ ਦਵਾਈ ਨਾਲ ਇਸਤ੍ਰੀ ਦਾ
ਛੇਤੀ ਛੁਟਕਾਰਾ ਹੋਵੇ ਰਿਤੂ ਲਿਔਣ ਵਾਲੀਆਂ ਔਖਧੀਆਂ
ਦਿਓ ॥

ਫੈਦਾ ਅਕਸਰ ਕਰਕੇ ਹਮਲ ਨਾ ਹੋਣ ਦਾ ਕਾਰਣ
ਰੈਹਮ ਵਿਚ ਜਾਂ ਤੇ ਗਰਮੀ ਜਿਆਦਾ ਹੁੰਦੀ ਹੈ। ਉਸਦੇ
ਸਬੱਬ ਮਣੀ ਸੜਕੇ ਬਿਗੜ ਜਾਂਦੀ ਹੈ। ਯਾ ਰੈਹਮ ਵਿਚ
ਅਤਿ ਸਰਦੀ ਹੋਣ ਦਾ ਸਬੱਬ ਹੈ ਯਾ ਰਤੂਬਤ ਦੀ ਜ਼ਿਆ-
ਦਤੀ ਅਰਥਾਤ ਚਿੱਟਾ ਪਾਣੀ ਵਗਦਾ ਰੈਂਹਦਾ ਹੈ ਇਸ
ਕਰਕੇ ਮਣੀ ਰੈਹਮ ਵਿਚ ਠੈਹਰ ਨਹੀਂ ਸਕਦੀ
ਛੁੱਟ ਨਿਕਲ ਜਾਂਦੀ ਹੈ ਪਰ ਖਾਸ ਸਬੱਬ ਯਾ ਤਾਂ ਰੈਹਮ
ਵਿਚ ਜ਼ਖਮ ਹੈ ਯਾ ਸੁੱਦਾ ਯਾ ਵਰਮ (ਸੋਜ) ਹੈ ਯਾ
ਰੈਹਮ ਵਿਚ ਹੱਦ ਦਰਜੇ ਦੀ ਖਾਰਸ਼ ਹੈ ਯਾ ਰੈਹਮ ਅਪਨੀ
ਜਗਾ ਤੋਂ ਹਟਕੇ ਟੇਡਾ ਹੋ ਗਿਆ ਹੈ ਇਸ ਲਈ ਵੀਰਜ
ਰੈਹਮ ਵਿਚ ਜਾਂਦਾ ਹੀ ਨਹੀਂ ਅਤੇ ਗਰਭ ਹੁੰਦਾ ਹੀ ਨਹੀਂ

ਜੇਕਰ ਰੈਹਮ ਵਿਚ ਗਰਮੀ ਬਹੁਤੀ ਹੈ ਤਾਂ ਉਸਦੀ ਨਸ਼ਾਨੀ ਪੀਲੇ ਰੰਗ ਦਾ ਖੂਨ ਪਰ ਕੁਝ ਕਾਲਸ ਨਾਲ ਗਾਹੜਾ ਅਤੇ ਥੋੜਾ ਨਹਾਉਣੀ ਵਿਚ ਔਂਦਾ ਹੋਵੇਗਾ॥

ਇਲਾਜ ਇਸਦਾ ਫਸਦ ਸਾਫਨ ਖੋਲਨੀ ਚਾਹੀਏ॥

ਨੁਸਖਾ ਮਗਜ਼ ਖਿਆਰੈਣ ਮਗਜ਼ ਕੱਦੂ ਮਗਜ਼ ਤਰਬੂਜ਼ ਹਰ ਇਕ ਛੇ ਮਾਸੇ ਹਰੀ ਮਕੋ ਦੇ ਪਾਣੀ ਦਸ ਤੋਲੇ ਵਿਚ ਘੋਟਕੇ ਪੁਣਕੇ ਈਸਬਗੋਲ ਛੇ ਮਾਸੇ ਦਾ ਲਵਾਬ ਮਲਾਕੇ ਅਤੇ ਸ਼ਰਬਤ ਬਜੂਟੀ ਦੋ ਤੋਲੇ ਪਾਕੇ ਪਲਾਓ। ਗਿਜ਼ਾ ਆਸ਼ ਜੌ ਯਾ ਖਿਚੜੀ ਦਿਓ॥

ਜੇਕਰ ਹਮਲ ਦੇ ਨਾ ਹੋਨ ਦੇ ਸਬਬ ਰੈਹਮ ਵਿਚ ਸਰਦੀ ਹੋਵੇ ਤਾਂ ਉਸਦੀ ਨਸ਼ਾਨੀ ਹੈਜਵਿਚ ਖੂਨ ਦਾ ਰੰਗ ਗੁੜ ਜੋ ਹੋਣਾ ਅਤੇ ਪਤਲਾ ਪਤਲਾ ਔਣਾ ਹੈ॥

ਇਲਾਜ--ਗਰਮ ਮੁਸਹਿਲ ਨਾਲ ਤਨਕੀਆਂ ਕਰੋ ਜਿਸਤਰਾਂ ਮੁੰਜਸ਼ ਅਤੇ ਮੁਸਹਿਲ ਸਰਦ ਬਿਮਾਰੀਆਂ ਸਬਾਤ ਨਿਸੀਆਨ ਵਿਚ ਲਿਖੇ ਗਏ ਹਨ॥

ਜੇਕਰ ਰੈਹਮ ਵਿਚ ਅਤਿ ਖੁਸ਼ਕੀ ਹੈ ਤਾਂ॥

ਇਲਾਜ—ਹਰੀ ਮਕੋ ਦਾ ਪਾਣੀ ਬਤਖ ਦੀ ਚਰਬੀ ਸਭਨੂੰ ਕੱਠਾ ਕਰਕੇ ਉਬਾਲੋ ਅਤੇ ਕਿਸੇ ਸ਼ੀਸ਼ੀ ਵਿਚ ਪਾ ਰਖੇ ਉਂਗਲੀ ਨਾਲ ਲਾਕੇ ਇਸਤ੍ਰੀ ਰੈਹਮ ਵਿਚ ਰਖੇ। ਜੇਕਰ ਚਿੱਟੇ ਪਾਣੀ ਦਾ ਸਬੱਬ ਹੈ ਤਾਂ ਨਾਗਬ

ਮੋਥਾਂ ਬਾਲਛੜ ਕੁੱਠਮਿੱਠੀ ਬੋਹੜ ਦੀ ਦਾੜ੍ਹੀ ਹਰ ਇਕ ਦੋ ਤੋਲੇ ਪਾਣੀ ਵਿਚ ਉਬਾਲਕੇ ਸਾਫ਼ ਕਰਕੇ ਮਾਜੂ ਅਕਾ-ਕੀਆਂ ਫਟਕੜੀ ਹਰ ਇਕ ਦੋ ਤੋਲੇ ਬਰੀਕ ਪੀਸਕੇ ਉਸੇ ਗਰਮ ਪਾਣੀ ਵਿਚ ਘੋਲਕੇ ਕਿਸੇ ਕੜਾਹੇ ਵਿਚ ਪਾਕੇ ਇਸਤ੍ਰੀ ਉਸ ਕੜਾਹੇ ਵਿਚ ਬੈਠੇ। ਜੇਕਰ ਨਾ ਹੋਣੇ ਹਮਲ ਦਾ ਸਬੱਬ ਰੈਹਮ ਦਾ ਜ਼ਖਮ ਯਾ ਰੈਹਮ ਵਿਚ ਸੁਦਾ ਹੈ ਤਾਂ ਓਨਾਂ ਬਿਮਾਰੀਆਂ ਦਾ ਇਲਾਜ ਕਰੋ। ਜੇਕਰ ਰੈਹਮ ਆਪਣੀ ਜਗਾਂ ਤੋਂ ਹਟਕੇ ਟੇਡਾ ਹੋ ਗਿਆ ਹੈ ਤਾਂ ਫਸਦ ਬਾਸਲੀਕ ਕਰੋ ਯਾ ਰੈਹਮ ਤੇ ਫੋਕੀਆਂ ਖਚਵਾਓ। ਅਤੇ ਚਰਬੀਆਂ ਆਦਿਕ ਦੀ ਜੋ ਦਵਾਈ ਲਿਖੀ ਗਈ ਹੈ ਉਸ ਨਾਲ ਦਾਈ ਤੋਂ ਰੈਹਮ ਨੂੰ ਸਿਧਾ ਕਰਾਓ। ਜੇਕਰ ਇਸਤ੍ਰੀ ਦੇ ਮੋਟੇ ਹੋ ਜਾਨ ਦੇ ਕਾਰਨ ਹਮਲ ਨਹੀਂ ਹੁੰਦਾ ਤਾਂ ਫਸਦ ਸਾਫਨ ਬਾਸਲੀਕ ਕਰਵਾਓ। ਜੇਕਰ ਇਸਤ੍ਰੀ ਬਹੁਤ ਦੁਬਲੀ ਅਤੇ ਕਮਜੋਰ ਹੋਣ ਦਾ ਕਾਰਨ ਹੈ ਤਾਂ ਮੋਟੇ ਕਰਨ ਵਾਲੀ ਗਿਜ਼ਾ ਖੁਲਾਓ।

ਉਸਰ ਵਲਾਦਤ (ਬੱਚਾ ਔਖਾ ਪੈਦਾ ਹੋਣਾ)

ਕਈਆਂ ਇਸਤ੍ਰੀਆਂ ਨੂੰ ਬੱਚਾ ਪੈਦਾ ਹੋਣ ਵੇਲੇ ਬਹੁਤ ਤਕਲੀਫ ਹੁੰਦੀ ਹੈ ਬਲਕੇ ਕੋਈ ਕੋਈ ਇਸਤ੍ਰੀਆਂ ਬਹੁਤ ਤਕਲੀਫ ਨਾਲ ਮਰ ਭੀ ਜਾਂਦੀਆਂ ਹਨ॥

ਨੁਸਖਾ—ਰੋਗਣ ਗੁਲ, ਚਰਬੀ ਬਤਖ,

ਚਰਬੀ ਮੁਰਗਾ ਮਲਾਕੇ ਗਰਮ ਕਰਕੇ ਪੇਟ ਉਤੇ ਅਤੇ ਫੁਰਜ ਉਤੇ ਏਧਰ ਉਧਰ ਮਲਨਾ ਬਚਾ ਪੈਦਾ ਹੋਣ ਵਿਚ ਅਸਾਨੀ ਹੁੰਦੀ ਹੈ। ਘੋੜੇ ਦਾ ਸੁੰਬ ਜਲਾਕੇ ਧੂਣੀ ਦੇਣਾ ਭੀ ਚੰਗਾ ਹੈ॥

ਫੈਦਾ—ਜੇ ਰੈਹਮ ਵਿਚ ਦਰਦ ਹੋਵੇ ਜਾਂ ਜਨਣ ਦੀ ਤਕਲੀਫ ਹੋਵੇ। ਉਸ ਵੇਲੇ ਛਿਕ ਆ ਜਾਵੇ ਤਾਂ ਇਹ ਤੰਦਰੁਸਤੀ ਦੀ ਨਿਸ਼ਾਨੀ ਹੈ। ਕੇਸਰ ਕਸ਼ਮੀਰੀ ਤਿੰਨ ਤੋਲੇ ਕਿਸੇ ਕਪੜੇ ਦੀ ਟੱਲੀ ਵਿਚ ਪਾਕੇ ਔਰਤ ਦੇ ਪੱਟ ਨਾਲ ਬੰਨ੍ਹ ਦਿਓ ਅਤੇ ਇਸੇ ਤਰਾਂ ਮੀਚਕਾ ਬੰਨ੍ਹਣਾ ਬੀ ਲਾਭਦਾਇਕ ਹੈ॥

ਨੁਸਖਾ—ਜੁੰਦਬੇਦਸਤਰ, ਨੱਕ ਛਿਕਣੀ ਕਲੌਂਜੀ ਹਰ ਇਕ ਮਾਸਾ ਮਾਸਾ ਬਰੀਕ ਪੀਸਕੇ ਨਸਵਾਰ ਦਿਓ ਕਿ ਛਿਕ ਆ ਜਾਵੇ। ਇਕ ਛਿਕ ਲਿਔਣ ਦਾ ਨੁਸਖਾ ਨਜਲੇ ਅਤੇ ਜੁਕਾਮ ਵਿਚ ਬੀ ਲਿਖਿਆ ਗਿਆ ਹੈ॥

ਨੁਸਖਾ—ਐਂਟੀਮੂਨੀਲ ਇਕ ਅੰਗ੍ਰੇਜ਼ੀ ਦਵਾਈ ਹੈ। ਇਕ ਰੱਤੀ ਪਾਣੀ ਵਿਚ ਘੋਲਕੇ ਪਲਾ ਦਿਓ ਤਾਂ ਅਸਾਨੀ ਨਾਲ ਬੱਚਾ ਪੈਦਾ ਹੁੰਦਾ ਹੈ॥

ਹੋਰ ਨੁਸਖਾ—ਅੰਬਲਤਾਸ ਦੀ ਫਲੀ ਦਾ ਉਪਰ ਦਾ ਛਿਲਕਾ ਇਕ ਤੋਲਾ ਹਰੇ ਪਿਤਪਾਪੜੇ ਦੇ ਪਾਣੀ ਅਤੇ ਗੁਲਾਬ ਵਿਚ ਉਬਾਲਕੇ ਮਲਕੇ ਸਾਫ ਕਰਕੇ

ਕੇਸਰ ਇਕ ਮਾਸ਼ਾ ਪੀਸਕੇ ਮਲਾਓ ਅਤੇ ਮਿਸਰੀ ਨਾਲ ਮਿੱਠਾ ਕਰਕੇ ਪਲਾਓ ਤਾਂ ਅਸਾਨੀ ਨਾਲ ਬੱਚਾ ਪੈਦਾ ਹੋਵੇ ॥

ਫੈਦਾ—ਹਮਲ ਦੇ ਦਿਨਾਂ ਵਿਚ ਇਸਤ੍ਰੀ ਜਿਤਨੀ ਗੁਲਕੰਦ ਖਾਵੇ ਅੱਛੀ ਹੈ। ਜਣਨੇ ਦੇ ਵੇਲੇ ਕਿਸੇ ਕਿਸਮ ਦੀ ਤਕਲੀਫ ਨਹੀ ਹੁੰਦੀ। ਜੇਕਰ ਬਹੁਤਾ ਨਹੀ ਤਾਂ ਹਰ ਚੜ੍ਹਦੇ ਮਹੀਨੇ ਤਿੰਨ ਚਾਰ ਦਿਨ ਤਾਂ ਗੁਲਕੰਦ ਜਰੂਰ ਖਾਇਆ ਕਰੇ ॥

ਫੈਦਾ—ਜਦ ਬੱਚਾ ਪੈਦਾ ਹੋਵੇ ਉਸ ਵਕਤ ਜ਼ਚਾ ਨੂੰ ਐਸੀ ਜਗਾ ਰਖੋ ਜਿਥੇ ਸਖਤ ਗਰਮੀ ਯਾ ਸਖਤ ਸਰਦੀ ਨਾ ਹੋਵੇ ਤਿੰਨ ਦਿਨ ਤੱਕ ਗਿਜ਼ਾ ਨਾ ਦੇਵੇ।

ਨੁਸਖਾ—ਕਾਲਾ ਜੀਰਾ ਅਜਵੈਣ ਹਰ ਇਕ ਨੌਂ ਮਾਸੇ ਪਾਣੀ ਵਿਚ ਉਬਾਲਕੇ ਮਲ ਛਾਣਕੇ ਫੇਰ ਤਿੰਨ ਤੋਲੇ ਮਿਸਰੀ ਪਾਕੇ ਪਕਾਓ। ਫੇਰ ਨੀਚੇ ਉਤਾਰਕੇ ਸੁੰਢ ਨੌਂ ਮਾਸੇ ਪੀਸਕੇ ਗੋਕਾ ਘਿਓ ਦੋ ਤੋਲੇ ਪਾਕੇ ਪੀਣ ਨੂੰ ਦਿਓ। ਚੌਥੇ ਦਿਨ ਖਿਚੜੀ ਅਤੇ ਖਿਚੜੀ ਰਿੱਝਦੀ ਵਿਚ ਘਿਓ ਵੀ ਪਾਵੋ ਅਤੇ ਖਾਣ ਨੂੰ ਦਿਓ। ਪੰਜਵੇਂ ਛੇਵੇਂ ਦਿਨ ਦਾਲ ਫੁਲਕਾ ਵੀ ਦਿਓ। ਬਾਕੀ ਤਦਬੀਰਾਂ ਸਿਆਣੀਆਂ ਇਸਤ੍ਰੀਆਂ ਆਪ ਜਾਣਦੀਆਂ ਹਨ ॥

ਫਾਇਦਾ—ਜੇਕਰ ਪਰਸੂਤ ਦੇ ਦਿਨਾਂ ਵਿਚ ਇਸਤ੍ਰੀ ਨੂੰ ਤਪ ਚੜ੍ਹਜਾਵੇ ਤਾਂ ਸੌਂਫ ੬ ਮਾਸੇ ਅੱਧਕੁਟੀ ਕਰਕੇ ਢਿਲੀ ਪੋਟਲੀ ਵਿਚ ਬੰਨਕੇ ਖ਼ੂਬਕਲਾਂ ਸਾਬਤ ਛੇਮਾਸੇ ਢਿਲੀ ਪੋਟਲੀ ਵਿਚ ਬੰਨ ਕੇ ਮਨੱਕਾ ਦਾਣੇ ੧੦ ਬੀਜ ਸਿਟਪਾਓ ਅਤੇ ਇਹ ਢਿਲੀ ਪੋਟਲੀ ਵਿਚ ਬੰਨ ਲਵੋ। ਮੁਲੱਠੀ ਛਿਲਕੇ ਅਤੇ ਕੁਟਕੇ ੬ ਮਾਸੇ ਪੋਟਲੀ ਬੰਨ ਲਵੋ। ਫੇਰ ਇਨਾਂ ਦੋਹਾਂ ਪੋਟਲੀਆਂ ਨੂੰ ਪਾਣੀ ਵਿਚ ਪਾਕੇ ਪਕਾਓ ਜਦ ਅੱਧਾ ਪਾਣੀ ਸੜਜਾਵੇ ਤਾਂ ਪੁਣਕੇ ਮਿਸਰੀ ਦੋ ਤੋਲੇ ਪਾਕੇ ਕੋਸਾ ਕੋਸਾ ਪਲਾਓ। ਜੇਕਰ ਪਿਆਸ ਲਗੇ ਤਾਂ ਅਰਕ ਮਕੋ ਅਰਕ ਸੌਂਫ ਪੀਣ ਨੂੰ ਦਿਓ॥

ਹੋਰ ਨੁਸਖਾ—ਮਨੱਕਾ ੧੦ ਦਾਣੇ ਮਲਠੀ ੬ ਮਾਸੇ ਪਾਨ ਦੇ ਪਤੇ ਪੰਜ ਏਹਨਾਂ ਪਤਿਆਂ ਨੂੰ ਪਾਣੀ ਵਿਚ ਘੋਟ ਕੇ ਪੁਣ ਲਵੋਫੇਰ ਇਸ ਪਾਣੀ ਵਿਚ ਮਨਕਾ ਮਲਠੀ ਪਾਕੇ ਪਕਾਓ ਜਦ ਅਧਾ ਪਾਣੀ ਜਲਜਾਵੇ ਤਾਂ ਪੁਣਕੇ ਮਿਸਰੀ ਪਾ ਕੇ ਪਲਾਓ॥

ਫਾਇਦਾ—ਗਰਭਵਾਲੀ ਇਸਤ੍ਰੀ ਨੂੰ ਸਭ ਖਟਿਆ-ਈਆਂ ਅਤੇ ਬਹੁਤ ਤੇਜ ਅਤੇ ਤਲਖ ਚੀਜ਼ਾਂ ਦੇ ਖਾਣ ਤੇ ਹਮੇਸ਼ਾਂ ਬਚਣਾ ਚਾਹੀਏ। ਅਤੇ ਬਹੁਤ ਦੌੜ ਧੂਪ ਕਰਨਾ। ਅਤੇ ਬਹੁਤ ਬੋਝ ਉਠਾਉਣਾ ਅਤੇ ਬਹੁਤ ਸੌਣਾ

ਅਤੇ ਪੁਰਸ਼ ਨਾਲ ਬਹੁਤ ਸੰਗ ਕਰਨਾ ਬੀ ਚੰਗਾ ਨਹੀਂ ਹੈ। ਏਨਾਂ ਸਾਰੀਆਂ ਤਕਲੀਫਾਂ ਨਾਲ ਗਰਭ ਦੇ ਗਿਰ ਜਾਣ ਦਾ ਡਰ ਹੈ।

ਨੁਸਖਾ ਜੋ ਗਰਭ ਪਾਤ ਹੋਣ ਦੇ ਡਰ ਤੋਂ ਬਚੌਂਦਾ ਹੈ। ਮੁਲੱਠੀ ਲੋਦਪਠਾਣੀ ਔਲਾ ਤਿੰਨੇ ਸਮ ਭਾਗ ਕੁਟ ਛਾਣਕੇ ਫੱਕੀ ਤਿਆਰ ਕਰੋ ਤਾਂ ਇਹ ਫੱਕੀ ਦੋ ਮਾਸੇ ਦੁਧ ਬਕਰੀ ਦਾ ਤੋਲਾ ਸ਼ੈਹਦ ਛੇ ਮਾਸੇ ਮਲਾਕੇ ਚਟੇ॥

ਹੋਰ ਨੁਸਖਾ—ਕੁੰਦਰ ਸਤ ਮਾਸੇ ਬਰੀਕ ਪੀਸਕੇ ਫਕੇ ਉਪਰੋਂ ਸੱਠੀ ਦੇ ਚਾਵਲਾਂ ਦਾ ਪਾਣੀ ਪੀ ਲਵੇ ਬਾਕੀ ਇਲਾਜ ਕਸਰਤ ਤਮਸ (ਪੈੜੇ ਦੀ ਬਿਮਾਰੀ) ਵਿਚ ਦੇਖੋ॥

ਫੈਦਾ—ਕਦੇ ਕਦੇ ਇਸਤਰਾਂ ਬੀ ਹੁੰਦਾ ਹੈ ਕਿ ਗਰਭ ਗਿਰ ਜਾਣ ਦੇ ਨਾਲ ਸਾਰਾ ਰੈਹਮ ਬਾਹਰ ਆ ਜਾਂਦਾ ਹੈ॥

ਨੁਸਖਾ—ਮਾਜੂ ਗੁਲਨਾਰ ਛਿਲਕਾ ਅਨਾਰ ਬੋਹੜ ਦੀ ਦਾਹੜੀ ਸੁਰਮਾ ਮਿੱਸੀ ਬਨਾਤ ਦਾ ਟੁਕੜਾ ਸਾੜਕੇ ਉਸਦੀ ਰਾਖ ਹਰ ਇਕ ਤਿੰਨ ਮਾਸੇ ਸਭ ਨੂੰ ਬਰੀਕ ਪੀਸਕੇ ਰੈਹਮ ਦੇ ਅੰਦ੍ਰ ਚੜ੍ਹਾਓ ਉਪਰੋਂ ਲੰਗੋਟ ਬੰਨ੍ਹ ਲਵੇ ਤਾਂ ਰੈਹਮ ਬਾਹਰ ਨਹੀਂ ਆਊਗਾ ਛਾਤੀਆਂ ਉਤੇ ਫੱਕੀਆਂ ਖਿੱਚਵਾਉਣਾ ਬੀ ਬਹੁਤ ਲਾਭਦਾਇਕ ਹੈ ਅਤੇ ਇਸਤ੍ਰੀ ਨੂੰ ਪਖਾਨੇ ਦੀ ਜਗਾ ਬੜੇ ਸਰ੍ਹਾਣੇ ਤੇ ਟਕਾਕੇ, ਅਤੇ ਦੋ

ਹੋਰ ਇਸਤ੍ਰੀਆਂ ਉਸਦੀਆਂ ਲੱਤਾਂ ਤੋਂ ਪਕੜਕੇ ਉਸਦੇ ਚਿਤੜ ਸਰਹਾਣੇ ਉਪਰ ਮਾਰਨ। ਇਸਤਰਾਂ ਰੈਹਮ ਅੰਦਰ ਚਲਿਆ ਜਾਊਗਾ ਅਤੇ ਉਪਰੋਂ ਲੰਗੋਟ ਕੱਸਕੇ ਬੰਨ੍ਹ ਲੈਣਾ॥

ਫੈਦਾ—ਕਦੇ੨ ਉਮਰ ਵਲਾਦਤ (ਔਖਾ ਜੰਮਣ) ਦੇ ਸਬੱਬ ਫੁਰਜ (ਭਗਾ) ਫਟ ਜਾਂਦੀ ਹੈ:-

ਨੁਸਖਾ—ਬਕਰੀ ਦੇ ਗੁਰਦੇ ਦੀ ਚਰਬੀ ਤਿੰਨ ਤੋਲੇ ਮੋਮ ਰੋਗਨ ਗੁਲ ਹਰ ਇਕ ਦੋ ਤੋਲੇ ਮਿਲਕੜੀ ਮੁਰਦਾ ਸਿੰਗ ਤਿੰਨ ਤਿੰਨ ਮਾਸੇ ਬਰੀਕ ਪੀਸਕੇ ਸਭ ਚੀਜ਼ਾਂ ਕੱਠੀਆਂ ਕਰਕੇ ਇਹ ਮਲਮ ਬਣਾਕੇ ਵਰਤੇ॥

ਇਹਤਬਾਸ ਤਮਸ (ਰਿਤੂ ਦਾ ਬੰਦ ਹੋ ਜਾਣਾ)

ਇਹ ਗਲ ਸਾਫ ਪ੍ਰਗਟ ਹੈ ਕਿ ਜੇਕਰ ਰਿਤੂ ਨਾ ਔਣ ਤਾਂ ਹਮਲ ਤਾਂ ਕੀ ਹੋਣਾ ਹੈ ਕਿਉਂਕਿ ਜਿਸ ਬਿਰਛ ਨੂੰ ਫੁਲ ਹੀ ਨਹੀਂ ਲਗੇ ਫਲ ਕਿਥੋਂ ਲਗਨੇ ਹੋਏ। ਇਸਤੋਂ ਬਿਨਾਂ ਸੈਂਕੜੇ ਬਿਮਾਰੀਆਂ ਇਸਤ੍ਰੀ ਨੂੰ ਚੰਬੜ ਦੀਆਂ ਹਨ। ਕਦੇ ਤੰਦਰੁਸਤ ਨਹੀਂ ਰੈਹ ਸਕਦੀ ਇਸ ਲਈ ਮਾਹਵਾਰੀ ਰਿਤੂ ਔਣਾ ਅਤਿ ਜਰੂਰੀ ਹੈ। ਹਾਂ ਗਰਭ ਦੇ ਦਿਨਾਂ ਵਿਚ ਇਹ ਖੂਨ ਬੰਦ ਰੈਹਣਾ ਚੰਗਾ ਹੈ। ਇਸ ਖੂਨ ਨਾਲ ਬੱਚਾ ਬਣਦਾ ਹੈ॥

ਨੁਸਖਾ ਜੋ ਬੰਦ ਰਿਤੂ ਨੂੰ ਖੋਲ੍ਹਦਾ ਹੈ। ਅੰਮਲਤਾਸ

ਦੀ ਫਲੀ ਦਾ ਛਿਲਕਾ ੧ ਤੋਲਾ ਕੁਟਕੇ ਬਰੀਕ ਕੀਤੀ ਹੋਇਆ ਬਾਂਸ ਦੀ ਪੋਰੀ ਦੀ ਇਕ ਗੰਢ ਕੁਟਕੇ ਬਰੀਕ ਕੀਤੀ ਹੋਈ ਜਵੱਤ੍ਰੀ ੩ ਮਾਸੇ ਗੁੜ ੨ ਤੋਲੇ ਉਬਾਲਕੇ ਪੀਓ ॥

ਫੈਦਾ—ਇਕ ਇਸਤ੍ਰੀ ਨੂੰ ਰਿਤੂ ਦੇ ਦਿਨਾਂ ਵਿਚ ਪੈਹਲੇ ਦਿਨ ਥੋੜਾ ਜਿਹਾ ਖੂਨ ਆਇਆ ਅਤੇ ਫੇਰ ਨਾ ਆਇਆ ਅਤੇ ਦਰਦ ਅਜੇਹੀ ਸਖਤ ਹੋਈ ਕਿ ਇਸਤ੍ਰੀ ਮਰਨ ਪੰਜਯੰਤ ਹੋ ਗਈ। ਮੈਂ ਆਖਿਆ ਕੁਲੌਂਜੀ ਨਕ ਛਿਕਨੀ ਤੁੱਮੇ ਦਾ ਗੁਦਾ ਦੋ ਦੋ ਮਾਸੇ ਕੇਸਰ ਇਕ ਮਾਸਾ ਬਰੀਕ ਪੀਸਕੇ ਅੱਗ ਉਤੇ ਪਾਕੇ ਜੂਨੀ ਦੇ ਅੰਦਰ ਧੂਵਾਂ ਪੁਚਾਓ ਇਸ ਤਰਾਂ ਕਰਨ ਨਾਲ ਝੱਟ ਰਿਤੂ ਜਾਰੀ ਹੋ ਗਿਆ ਅਤੇ ਦਰਦ ਹਟ ਗਈ ॥

ਹੋਰ ਫਾਇਦਾ—ਅਕਸਰ ਕਰਕੇ ਇਸਤ੍ਰੀਆਂ ਨੂੰ ਜਣੇਪੇ ਪਿਛੋਂ ਕੁਛ ਦਿਨ ਤਕ ਜੋ ਖੂਨ ਜਾਰੀ ਰੈਹਣਾ ਚਾਹੀਦਾ ਹੈ ਬੰਦ ਹੋਜਾਂਦਾ ਹੈ ਇਸਕਰਕੇ ਸਖਤ ਤਪ ਅਤੇ ਪਿਆਸ ਅਤੇ ਬੇਚੈਨੀ ਹੋਜਾਂਦੀ ਹੈ। ਇਸਲਈ ਇਹ ਨੁਸਖਾ ਵਰਤਨਾਂ ਫੈਦੇਮੰਦ ਹੋਵੇਗਾਃ—

ਤੁਖਮ ਖਤਮੀ ਖਵਾਜੀ ਖਿਆਰੈਨ ਹਰਇਕ ਛੇ ਛੇ ਮਾਸੇ ਤੁਖਮ ਖਰਬੂਜਾ ਨੌਂ ਮਾਸੇ ਸਭ ਚੀਜਾਂ ਅਧਕੁਟੀਆਂ ਕਰਕੇ ਪਾਣੀ ਵਿਚ ਭਿਉਂ ਛਡੋ ਫੇਰ ਮਲਕੇ ਪੁਣਕੇ ਮਿਸਰੀ

ਦੋ ਤੋਲੇ ਪਾਕੇ ਪਹਿਲੇ ਛੇ ਮਾਸੇ ਈਸਬਗੋਲ ਫੱਕਕੇ ਉਪਰੋਂ ਇਹ ਪੀਵੇ ॥

ਫਾਇਦਾ—ਇਕ ਇਸਤ੍ਰੀ ਨੂੰ ਜਣੇਪੇ ਪਿਛੋਂ ਖੂਨ ਰੁਕ ਜਾਣ ਦੇ ਕਾਰਨ ਤਪ ਅਤੇ ਜਲਨ ਬਹੁਤ ਹੋਈ ਹੱਥਾਂ ਪੈਰਾਂ ਵਿਚ ਵਰਮ ਹੋਗਿਆ ਤਾਂ ਇਹ ਨੁਸਖਾ ਦਿਤਾ ਗਿਆਃ—

ਤੁਖਮ ਖਤਮੀ ਖਵਾਜੀ ਸੌਂਫ ਮਲੱਠੀ ਮਕੋ ਤੁਖਮ ਖਰਬੂਜ਼ਾ ਹਰਇਕ ਛੇ ਮਾਸੇ ਕੁਟਣਵਾਲੀਆਂ ਕੁੱਟਲਵੇ ਫੇਰ ਸਭਨਾਂ ਨੂੰ ਕੱਠਾ ਕਰਕੇ ਉਬਾਲਕੇ ਪੁਣਕੇ ਖਮੀਰਾ ਬਨਖਸ਼ਾਂ ਦੋ ਤੋਲੇ ਮਲਾਕੇ ਪਲਾਇਆ ਇਸਤਰਾਂ ਤਿੰਨ ਦਿਨ ਕਰਨ ਨਾਲ ਤੰਦਰੁਸਤ ਹੋਗਈ ॥

ਨੁਸਖਾ ਜੋ ਹੈਜ਼ ਨੂੰ ਖੋਲ੍ਹਦਾ ਹੈ—ਸੌਂਫ ਮੂਲੀ ਦੇ ਬੀਜ ਛੇ ਛੇ ਮਾਸੇ ਗਾਜਰ ਦੇ ਬੀਜ ਅਤੇ ਭਿੰਡੀਆਂ ਦੇ ਬੀਜ ਛੇ ਛੇ ਮਾਸੇ। ਅੰਬਲਤਾਸ ਦੀ ਫਲੀ ਦਾ ਛਿਲਕਾ ੧ ਤੋਲਾ ਪਾਣੀ ਵਿਚ ਉਬਾਲਕੇ ਜਦ ਅੱਧਾ ਪਾਣੀ ਸੜ ਜਾਵੇ ਤਾਂ ਮਲਕੇ ਪੁਣਕੇ ਗੁੜ ਪਾਕੇ ਪੀਣ ਨੂੰ ਦਿਓ ॥

ਹੋਰ ਨੁਸਖਾ—ਰਿਤੂਆਂ ਦੇ ਦਿਨਾਂ ਵਿਚ ਜੋ ਖੂਨ ਰੁਕ ਰੁਕ ਕੇ ਔਂਦਾ ਹੈ ਅਤੇ ਦਰਦ ਬਹੁਤ ਹੁੰਦਾ ਹੈ ਅਕਸਰ ਇਸਤ੍ਰੀਆਂ ਨੂੰ ਦਿਨ ਮਲੂਮ ਹੁੰਦੇ ਹਨ ਤਾਂ ਹੈਜ਼ ਔਣ ਤੋਂ ਦੋ ਦਿਨ ਪਹਿਲਾਂ ਰਿਉਂਦ ਖਤਾਈ ੧ ਤੋਲਾ ਮਿਸਰੀ ੧ ਤੋਲਾ ਕੁਟ ਛਾਣਕੇ ਤਿੰਨ ਪੁੜੀਆਂ ਬਣਾਵੇ ਅਤੇ ਇਕ

ਪੂੜੀ ਰੋਜ ਖਾਵੇ ॥

ਨੁਸਖਾ—ਅਰਿੰਡ ਦੀ ਗਿਰੀਆਂ ਛੇ. ਬਰੀਕ ਪੀਸਕੇ ਰਾਤ ਨੂੰ ਧੁੰਨੀ ਉਤੇ ਲੇਪ ਕਰੇ ਤਾਂ ਹੈਜ਼ ਜਾਰੀ ਹੋਵੇ ॥

ਨੁਸਖਾ ਜੋ ਰੁਕੇ ਹੋਏ ਰਿਤੂਆਂ ਨੂੰ ਖੋਲਦਾ ਹੈ:— ਚਉਬੇਰ ੧ ਤੋਲਾ ਕਿਸਮਿਸ ੨ ਤੋਲੇ ਸੌਂਫ ਤੁਖਮ ਗਾਜਰ ਤੁਖਮ ਖਰਬੂਜਾ ਸੱਤ ਸੱਤ ਮਾਸੇ ਕੁਟਣ ਵਾਲੀਆਂ ਅੱਧਕੁਟੀਆਂ ਕਰਲਵੇ ਫੇਰ ਪਾਣੀ ਵਿਚ ਉਬਾਲਕੇ ਮਲ ਕੇ ਪੁਣਕੇ ਸ਼ਰਬਤ ਬਜ਼ੂਰੀ ਦੋ ਤੋਲੇ ਪਾਕੇ ਪਲਾਓ ॥

ਕਦੀ ਕਦੀ ਇਸਤ੍ਰੀਆਂ ਨੂੰ ਹੈਜ਼ ਦੇ ਦਿਨਾਂ ਵਿਚ ਯਾਂ ਅਗੋਂ ਪਿਛੋਂ ਬਹੁਤ ਹੀ ਖੂਨ ਜਾਂਦਾ ਹੈ ਇਸਨੂੰ ਕਸਰਤ ਤਮਸ (ਪੈੜਾ) ਕੈਂਹਦੇ ਹਨ। ਗਰਭ ਤਾਂ ਕੀ ਹੋਣਾ ਸੀ ਇਸਤ੍ਰੀ ਹਰ ਵੇਲੇ ਬਿਮਾਰ ਰੈਂਹਦੀ ਹੈ ਇਸਦੇ ਕਾਰਣ ਤਾਂ ਬਹੁਤ ਹਨ ਪਰੰਤੂ ਪੁਸਤਕ ਦੇ ਵੱਧ ਜਾਣ ਦੀ ਭੈ ਤੇ ਸਿਰਫ ਨੁਸਖੇ ਹੀ ਲਿਖੇ ਜਾਂਦੇ ਹਨ ਜਿਨਾਂ ਨਾਲ ਅਰਾਮ ਹੋਵੇ :—

ਨੁਸਖਾ—ਗੁਲਨਾਰ ਮਾਜੂ ਸਪਾਰੀ ਸਿਲਕ ਅਨਾਰ ਹਬੁਲਾਸ ਅਕਾਕੀਆ ਹਰ ਇਕ ਦੋ ਦੋ ਮਾਸੇ ਗਿਲਅਰਮਨੀ ੪ ਮਾਸੇ ਸਭ ਨੂੰ ਕੁਟਛਾਣ ਕੇ ਪੋਸਤਦੇ ਡੋਡਿਆ ਦੇ ਪਾਣੀ ਵਿਚ ਗੁੰਨਕੇ ਧੁੰਨੀ ਹੇਠਾਂ ਲੇਪ ਕਰੋ ਅਤੇ ਬਕਰੀ ਦੀਆਂ ਮੇਕਣਾ ਦੀ ਰਾਖ ਵਿਚ ਕੁੰਦਰ ਇਕ ਮਾਸਾ ਮਲਕੇ

ਪੋਟਲੀ ਚੁਕੋ ॥

ਹੋਰ ਨੁਸਖਾ—ਪੁਰਾਣੇ ਮੰਜੇ ਦੇ ਵਾਣ ਨੂੰ ਸਾੜਕੇ ਉਸਦੀ ਰਾਖ ਵਿਚ ਖੰਡ ਮਲਾਕੇ ਇਕ ਤੋਲਾ ਰੋਜ਼ ਠੰਢੇ ਪਾਣੀ ਨਾਲ ਫੱਕੋ ॥

ਨੁਸਖਾ—ਗੋਂਦ ਕਿਕਰ ਕੈਹਰਬਾ ਮੁਟਦਾਸਿੰਗ ਫ-ਟਕੜੀ ਅਕਾਕੀਆ ਦਮੁਲਅਖਵੈਣ ਸਭ ਦੋ ਦੋ ਮਾਸੇ ਗਿਲਅਰਮਨੀ ੪ ਮਾਸੇ ਗਿਲਮਖਤੂਮ ਚਾਰ ਮਾਸੇ ਕੁੰਦਰ ਇਕ ਮਾਸਾ ਬਾਰਤੰਗ ਦੇ ਪਾਣੀ ਵਿਚ ਪੀਹਕੇ ਧੁੰਨੀ ਦੇ ਹੇਠਾਂ ਲੇਪ ਕਰੋ ॥

ਹੋਰ ਨੁਸਖਾ—ਗੋਂਦ ਕਿਕਰ ਕਤੀਰਾ ਮਗਜ ਕੱਦੂ ਦਮੁਲਅਖਵੈਣ ਬੇਖਅੰਜਬਾਰ ਨਸ਼ਾਸਤਾ ਗੁਲਨਾਰ ਕੁਟ ਛਾਣਕੇ ਛੇ ਮਾਸੇ ਰੋਜ ਪਾਣੀ ਨਾਲ ਫੱਕੋ ॥

ਨੁਸਖਾ ਬਹੁਤ ਅਜਮਾਇਆ ਹੋਇਆ ਹੈ:— ਪਖਾਨਭੇਦ ਕੁਟਛਾਣਕੇ ਉਤਨੇ ਹੀ ਮੈਂਹਦੀ ਦੇ ਪੱਤੇ ਕੁਟ ਛਾਣਕੇ ਦੋਹਾਂ ਨੂੰ ਮਲਾਕੇ ਥੋੜੇ ਜਿਹੇ ਪਾਣੀ ਵਿਚ ਗੁਨਕੇ ਹੱਥਾਂ ਦੀਆਂ ਹਥੇਲੀਆਂ ਅਤੇ ਪੈਰਾਂ ਦੀਆਂ ਤਲੀਆਂ ਉਤੇ ਲੇਪ ਕਰਕੇ ਇਕ ਘੰਟਾ ਸੂਰਜ ਦੇ ਸਾਮਣੇ ਬੈਠੋ ਤਾਂ ਝਟ ਪੈੜਾ ਸੁਰਖ ਹੋਵੇ ਯਾ ਸੁਫੈਦ ਬੰਦ ਹੋਵੇ ॥

ਹੋਰ ਨੁਸਖਾ—ਗੀਧਕ ਔਲੇਸਾਰ ਤਿੰਨ ਮਾਸੇ ਬਰੀਕ ਪੀਸਕੇ ਗੋਕੇ ਤਾਜੇ ਦੁਧ ਨਾਲ ਫਕੋ ॥

ਹੋਰ ਨੁਸਖਾ—ਗੇਰੂ ਸੇਲਕੜੀ ਮਾਜੂ ਗੁਲਨਾਰ ਸਿਪੀ ਸਾੜਕੇ ਤ੍ਰਜ ਮੈਦਾ ਲਕੜੀ ਕਿਕਰ ਦੇ ਤੁੱਕੇ ਗਾਚਣੀ ਪੋਸਤ ਦਾ ਡੋਡਾ ਈਸ-ਬਗੋਲ ਸਭ ਬਰਾਬਰ ਸਵਾਇ ਈਸਬਗੋਲ ਦੇ ਹੋਰ ਸਭ ਦਵਾਈਆਂ ਕੁਟ ਛਾਨਕੇ ਪਿਛੋਂ ਸਾਬਤ ਈਸਬਗੋਲ ਮਲਾ ਦਿਓ ਅਤੇ ਸਾਰੀ ਦਵਾਈ ਦੇ ਬਰਾਬਰ ਮਿਸਰੀ ਪਾਓ। ਰੋਜ ੬ ਮਾਸੇ ਸਰਦ ਪਾਣੀ ਨਾਲ ਫਕੋ॥

ਸੀਲਾਨ ਰੈਹਮ (ਸਫੈਦ ਪਾਣੀ ਪੈਣਾ)

ਫੈਦਾ—ਇਕ ਇਸਤ੍ਰੀ ਨੂੰ ਸਫੈਦ ਪਾਣੀ ਪੈਂਦਾ ਹੁੰਦਾ ਸੀ। ਇਜੇਹਾ ਜ਼ੋਰ ਸੀ ਕਿ ਪਜਾਮਾ ਹਰ ਵੇਲੇ ਗਿੱਲਾ ਰੈਂਹਦਾ ਸੀ ਅੰਤੇ ਪਸ਼ਾਬ ਬੀ ਸਫੈਦ ਅਤੇ ਗਾਹੜਾ ਔਂਦਾ ਸੀ। ਉਸਨੂੰ ਇਹ ਨੁਸਖਾ ਲਿਖਕੇ ਦਿਤਾ—

ਸਰਵਾਲੀ ਬੀਜਬੰਦ ਤਾਲਮਖਾਨਾ ਹੱਬੁਲਾਸ ਤਿੰਨ ਤਿੰਨ ਮਾਸ਼ੇ ਜੁਦਾ ੨ ਬੋੜੇ ਪਾਣੀ ਵਿਚ ਘੋਟਕੇ ਪੁਣਕੇ ਫੇਰ ਸਭ ਕੱਠੇ ਕਰ ਲਵੇ ਅਤੇ ਸ਼ਰਬਤ ਹੱਬੁਲਾਸ ਮਿਲ ਸਕੇ ਦੋ ਤੋਲੇ ਮਲਾਓ ਨਹੀਂ ਤਾਂ ਮਿਸਰੀ ਨਾਲ ਮਿੱਠਾ ਕਰ ਲਵੇ। ਪਹਿਲੇ ਸਾਲਬ ਮਿਸਰੀ, ਮੂਸਲੀ ਸਫੈਦ ਤਿੰਨ ਤਿੰਨ ਮਾਸੇ ਬਰੀਕ ਪੀਸਕੇ ਪਹਿਲਾਂ ਇਸਨੂੰ ਫੱਕੋ ਅਤੇ ਉਪਰੋਂ ਘੋਟੀ ਹੋਈ ਦਵਾਈ ਪੀਓ। ਇਹ ਇਕ ਦਿਨ ਦੀ ਖੁਰਾਕ ਹੈ। ਉਸ ਇਸਤ੍ਰੀ ਨੇ ਦਸ ਦਿਨ ਇਸ

ਦਵਾਈ ਦਾ ਸੇਵਨ ਕੀਤਾ ਅਤੇ ਤੰਦਰੁਸਤ ਹੋਈ ॥

ਹੋਰ ਨੁਸਖਾ—ਫਟਕੜੀ ਬਿਰੀਆਂ (ਭੁੰਨੀ ਹੋਈ) ਕੱਬ ਪੀਸਕੇ ਅਤੇ ਪੋਟਲੀ ਬੰਨ੍ਹਕੇ ਵਰਤੇ । ਜਾਂ ਛੋਟੀ ਮਾਈਂ ਖੋਤੇ ਦੇ ਦੋ ਸਾਲੇ ਬੱਚੇ ਦੀ ਲਿੱਦ, ਛਾਵੇਂ ਸੁਕਾ ਲਵੇ ਫੇਰ ਦੋਹਵਾਂ ਚੀਜਾਂ ਨੂੰ ਕੁਟ ਛਾਣਕੇ ਦਾਈ ਕੋਲੋਂ ਪੋਟਲੀ ਭੁਕਵਾਓ ॥

ਨੁਸਖਾ ਮਾਜੂਨ ਮੁਜੱਰਬ—ਮੋਚਰਸ ਸਪਾਰੀ ਮੂਸਲੀ ਸਿਆਹ ਮੂਸਲੀ ਸਫੈਦ ਗਿਲਮਖਤੂਮ ਮਾਜੂ ਰੂਲ ਸੁਰਖ ਤਬਾਸ਼ੀਰ ਨਸ਼ਾਸਤਾ ਹੱਬੁਲਾਸ ਹਰੜ ਬਹੇੜਾ ਔਲਾ ਮੂੰਗਾ ਜਲਾਇਆ ਹੋਇਆ ਹਰ ਇਕ ਛੇ ਮਾਸੇ ਜਾਫਲ ਦੋ ਮਾਸੇ ਕੈਹਰਬਾ ਛਿਲਕਾ ਅਨਾਰ ਤੋਲਾ ਤੋਲਾ ਗਿਲ ਹਿਰਮਚੀ ਨੌਂ ਮਾਸੇ ਖੱਟੇ ਅਨਾਰ ਦਾ ਥੋੜਾ ਜਿਹਾ ਪਾਣੀ, ਸ਼ਹਿਦ ਪਾਓ ਭਰ ਖਾਲਸ, ਮਿਸਰੀ ਅੱਧ ਸੇਰ ਪਹਿਲੇ ਥੋੜੇ ਜੇਹੇ ਪਾਣੀ ਵਿਚ ਮਿਸਰੀ ਦਾ ਕਵਾਮ ਕਰ ਲਵੇ । ਫੇਰ ਸ਼ਹਿਦ ਮਲਾਕੇ ਥੋੜਾ ਜਿਹਾ ਸੇਕ ਲਗਾਕੇ ਉਤਾਰ ਲਵੇ ਸਾਰੀਆਂ ਦਵਾਈਆਂ ਕੁਟ ਛਾਣਕੇ ਕੜਛੀ ਨਾਲ ਚੰਗੀ ਤਰਾਂ ਮਿਲਾ ਦਿਓ ਇਸ ਮਜੂਨ ਵਿਚੋਂ ਇਕ ਤੋਲਾ ਰੋਜ ਖਾਵੇ ॥

ਹੋਰ ਨੁਸਖਾ—ਅੰਬ ਦੇ ਬਿਰਛ ਦਾ ਬੂਰ ਗੁਲ ਪਿਸਤਾ ਅਤੇ ਪਿਸਤੇ ਦੇ ਬਾਹਰ ਦਾ ਛਿਲਕਾ ਕਮਰਕਸ

ਇੰਬਲੀ ਦੇ ਬੀਜ ਮੂਸਲੀ ਸਫੈਦ ਹਰ ਇਕ ਤੋਲਾ ਤੋਲਾ ਕੁਟ ਛਾਣਕੇ ਮਿਸਰੀ ਬਰਾਬਰ ਮਿਲਾਕੇ ਰੱਖ ਛਡੋ ਰੋਜ ਦੋਨੋ ਵੇਲੇ ਨੌਂ ਮਾਸੇ ਗਾਈਂ ਦੇ ਦੁਧ ਨਾਲ ਯਾ ਬਕਰੀ ਦੇ ਦੁਧ ਨਾਲ ਫਕੋ ॥

ਹੋਰ ਨੁਸਖਾ—ਬੀਜਬੰਦ ਗੁਜਰਾਤੀ ਮੋਚਰਸ ਗੁਲ ਪਿਸਤਾ ਅਤੇ ਪਿਸਤੇ ਦਾ ਛਿਲਕਾ ਮਸਤਗੀ ਹਰ ਇਕ ਚਾਰ ਚਾਰ ਮਾਸੇ ਸਾਲਬ ਮਿਸਰੀ ਮੂੰਗੀ ਭੁੰਨੀ ਹੋਈ ਦਾ ਆਟਾ ਹਰ ਇਕ ਦੋ ਤੋਲੇ ਮਿਸਰੀ ਸਭ ਦੇ ਬਰਾਬਰ ਕੁਟ ਛਾਣਕੇ ਰਖੋ ਛੇ ਮਾਸੇ ਰੋਜ਼ ਅਰਕ ਕਾਹਜਬਾਨ ਯਾ ਸਿਰਫ ਪਾਣੀ ਨਾਲ ਫਕੋ ॥

ਵਰਮ ਰੈਹਿਮ (ਧਰਨ ਦੀ ਸੂਜਨ)

ਬਹੁਤ ਇਸਤ੍ਰੀਆਂ ਨੂੰ ਉਸਰ ਵਲਾਦਤ (ਬੱਚਾ ਔਖਾ ਜੰਮਣ) ਦੇ ਸਬੱਬ ਯਾ ਪੁਰਖ ਨਾਲ ਬਹੁਤ ਸੰਗ ਕਰਨ ਨਾਲ ਅਥਵਾ ਹੋਰ ਕੋਈ ਕਾਰਨ ਕਰਕੇ ਰਹਿਮ ਸੁਜ ਜਾਂਦਾ ਹੈ ॥

ਨੁਸਖਾ—ਖਸਖਾਸ ਤਿੰਨ ਮਾਸੇ ਕੁਟਕੇ ਗੋਕੇ ਦੁੱਧ ਵਿਚ ਪਕਾਓ ਫੇਰ ਇਕ ਮਾਸਾ ਕੇਸਰ ਪੀਸਕੇ ਮਲਾਓ। ਫੇਰ ਰੋਗਨ ਗੁਲ ਦੋ ਤੋਲੇ ਵਿਚ ਮੋਮ ਛੇ ਮਾਸੇ ਪਿਗਲਾਕੇ ਸਾਰੀ ਦਵਾ ਇਕੱਠੀ ਕਰਕੇ ਕਿਸੇ ਡੱਬੀ ਵਿਚ ਪਾ ਰਖੋ ਤੇ ਦੋਨੋਂ ਵੇਲ਼ੇ ਰੈਹਮ ਵਿਚ ਪੁਚਾਓ ॥

ਫਾਇਦਾ—ਇਕ ਇਸਤ੍ਰੀ ਨੂੰ ਵਰਮ ਰੈਹਮ ਦੇ ਸਬੱਬ ਸ਼ੁਖ਼ਤ ਬੁਖਾਰ ਹੋਗਿਆ ਤਾਂ ਉਸਨੂੰ ਇਹ ਨੁਸਖਾ ਦਿਤਾ:—

ਉਨਾਬ ਪੰਜ ਦਾਣੇ ਖਤਮੀ ਖਵਾਜੀ ਕਾਹਜ਼ਬਾਨ ਚਾਰ ਚਾਰ ਮਾਸੇ ਗੁਲਬਨਖਸ਼ਾਂ ਛੇ ਮਾਸੇ ਅਰਕ ਮਕੋ ਅਰਕ ਕਾਹਜ਼ਬਾਨ ਵਿਚ ਭਿਉਂਕੇ ਮਲਕੇ ਛਾਣਕੇ ਲਵਾਬ ਬੀਹਦਾਣਾ ਤਿੰਨ ਮਾਸੇ ਮਗਜ਼ ਕੱਦੂ ਛੇ ਮਾਸੇ ਘੋਟਕੇ ਪੁਣ ਕੇ ਸ਼ਰਬਤ ਬਨਖਸ਼ਾਂ ਦੋ ਤੋਲੇ ਪਾਕੇ ਫੇਰ ਸਭ ਚੀਜ਼ਾਂ ਇਕ ਕਟੋਰੇ ਵਿਚ ਮਲਾਕੇ ਪਹਿਲੇ ਖ਼ੂਬਕਲਾਂ ਪੰਜਮਾਸੇ ਫੱਕਕੇ ਉਪਰੋਂ ਪੀਓ। ਅਤੇ ਮਕੋ ਗੁਲਬਨਫਸ਼ਾਂ ਤੁਖਮ ਖਤਮੀ ਜਵਾਂ ਦਾ ਆਟਾ ਛੇ ਛੇ ਮਾਸੇ ਹਰੀ ਮਕੋ ਦੇ ਪਾਣੀ ਵਿਚ ਪੀਸਕੇ ਕੋਸਾ ਕੋਸਾ ਪੇਡੂ ਉਤੇ ਬੰਨੋ। ਦੂਸਰੇ ਦਿਨ ਅਰਾਮ ਹੋਗਿਆ॥

ਫਾਇਦਾ—ਜੇਕਰ ਵਰਮ ਪੱਕ ਕੇ ਪੀਪ ਪੈਜਾਵੇ ਅਤੇ ਜ਼ਖਮ ਵਿਚੋਂ ਚਿਰਕ ਅਤੇ ਆਉਂ ਵਗਣ ਲਗੇ ਤਾਂ ਮਲੱਮ ਲਗਾਓ॥

ਨੁਸਖਾ ਮਲਮ—ਤਿਲਾਂ ਦਾ ਤੇਲ ਦੋ ਤੋਲੇ ਮੁਰਦਾ ਸੰਗ ਮੁਰਗੇ ਦੀ ਚਰਬੀ ਦਮੁਲਅਖਵੈਣ ਛੇ ਛੇ ਮਾਸੇ ਕੁੰਦਰ ਗਿਲਅਰਮਨੀ ਮਸਤਗੀ ਤਿੰਨ ਤਿੰਨ ਮਾਸੇ ਕੇਸਰ ਡੇੜ ਮਾਸਾ ਬਰੀਕ ਪੀਸਕੇ ਮਲੱਮ ਬਣਾਓ॥

ਨੁਸਖਾ ਜੋ ਸਖਤ ਦਰਦ ਅਤੇ ਬੇਚੈਨੀ ਨੂੰ ਦੂਰ ਕਰੇ

ਕੇਸਰ ਅਫੀਮ ਅਜਵੈਣ ਖੁਰਾਸਾਨੀ ਖ਼ਤਮੀ ਅਲਸੀ ਮੁਰਗੇ ਦੀ ਚਰਬੀ ਅੰਡੇ ਦੀ ਜ਼ਰਦੀ ਹਰਇਕ ਮਾਸਾ ਮਾਸਾ ਹਰੀ ਮਕੋ ਦੇ ਪਾਣੀ ਵਿਚ ਪੀਸਕੇ ਰੈਹਮ ਵਿਚ ਲਗਾਓ ਕਦੇ ਕਦੇ ਫਸਦ ਸ਼ਾਫਨ ਦੀ ਵੀ ਲੋੜ ਪੈਂਦੀ ਹੈ ॥

ਹੋਰ ਨੁਸਖਾ ਜੋ ਵਰਮ ਰੈਹਮ ਨੂੰ ਖੋਕੇ ਛੇਤੀ ਹੀ ਗਾਰਭਵਤੀ ਕਰਦਿੰਦਾ ਹੈ—

ਖਸਖਾਸ ਹਲਦੀ ਕਾਲੇ ਤਿਲ ਮਸਤਗੀ ਹਰਇਕ ਤਿੰਨ ਤਿੰਨ ਮਾਸੇ ਕੇਸਰ ਛੇੜ ਮਾਸਾ ਗੋਕੇ ਦੁਧ ਵਿਚ ਪਕਾਂਓ ਫੇਰ ਮੋਮ ਰੋਗਨ ਗੁਲ ਹਰੀ ਮਕੋ ਦਾ ਪਾਣੀ ਖਾ ਕੇ ਮਲੱਮ ਬਣਾ ਲਵੇ ਅਤੇ ਦਾਈ ਪਾਸੋਂ ਅੰਦਰ ਪੁਚਾਓ।

ਹੱਕਾ ਰੈਹਮ (ਧਰਨ ਵਿਚ ਖੁਜਲੀ ਹੋਣਾ)

ਇਸ ਬਿਮਾਰੀ ਨਾਲ ਇਸਤ੍ਰੀ ਬਹੁਤ ਬੇਚੈਨ ਰੈਂਹਦੀ ਹੈ॥

ਫਾਇਦਾ—ਚਿਰਕਾਲ ਜੋ ਇਸਤ੍ਰੀ ਨੂੰ ਆਪਣੇ ਭਰਤੇ ਨਾਲ ਸੰਗ ਕਰਨ ਦਾ ਸਮਾ ਨਾ ਮਿਲੇ ਤਾਂ ਬੀਰਜ ਵਿਚ ਤੇਜੀ ਹੋਕੇ ਬੜੀ ਖਾਜ ਹੋਣ ਲਗਦੀ ਹੈ। ਹੋਰ ਬੀ ਕਈ ਕਾਰਨਾਂ ਕਰਕੇ ਜੋ ਮਾਦਾ ਵਧਿਆ ਹੋਇਆ ਹੋਵੇ ਤਾਂ ਫਸਦ ਸਾਫਣ ਖੋਲਨੀ ਚੰਗੀ ਹੈ ॥

ਨੁਸਖਾ ਜੋ ਖੁਜਲੀ ਨੂੰ ਹਟੌਂਦਾ ਹੈ—ਸਿਰਕੇ ਦੀ ਡਲੀ ਪਾਣੀ ਵਿਚ ਘਸਾਕੇ ਨੀਲੋਫਰ ਤੁਖਮ ਕਾਹੂ ਮਾਸਾ ਮਾਸਾ

ਕੁਟ ਛਾਣ ਕੇ ਉਸਵਿਚ ਮਲਾਓ ਥੋੜਾ ਜਿਹਾ ਗੁਲਾਬ ਬੀ ਪਾਓ ਫੇਰ ਭਗ ਵਿਚ ਲਗਾਓ॥

ਹੋਰ ਨੁਸਖਾ—ਜੰਗਹਰੜਾਂ ਗੁਲਨਾਰ ਰਸੌਂਤ ਨਸ਼ਾਦਰ ਕੁਟ ਛਾਣ ਕੇ ਸ਼ਰਾਬ ਵਿਚ ਗੁੰਨ ਕੇ ਫੇਰ ਸੁਕਾਕੇ ਰਖ ਛੱਡੋ॥ ਪਹਿਲੇ ਫੁਰਜ (ਭਗਾ) ਨੂੰ ਰੋਗਨ ਗੁਲ ਨਾਲ ਚਰਬ (ਮਲਕੇ) ਕਰਕੇ ਫੇਰ ਅੰਦਰ ਦਵਾਈ ਛਿੜਕੋ॥

ਫਾਇਦਾ—ਕਦੇ ਕਦੇ ਗਰਭ ਦੇ ਦਿਨਾਂ ਵਿਚ ਭੀ ਇਸਤ੍ਰੀ ਦੇ ਅੰਦਰ ਖਾਰਸ਼ ਛਿੜ ਪੈਂਦੀ ਹੈ ਤਾਂ ਇਹ ਨੁਸਖਾ ਵਰਤੇ ਮੁਰਦਾਸੰਗ ਠੰਢੇ ਪਾਣੀ ਯਾ ਗੁਲਾਬਵਿਚ ਘਸਾਕੇ ਫੁਰਜ ਵਿਚ ਲਗਾਓ ਤਾਂ ਝੱਟ ਪੱਟ ਆਰਾਮ ਹੋਵੇ ਇਸੇ ਤਰਾਂ ਰਸੌਂਤ ਯਾ ਗਾਚਣੀ ਯਾ ਗਿਲਅਰਮਨੀ ਬੀ ਲਾਭਦਾਇਕ ਹੈ॥

### ਇਖਤਨਾਕਉਲ ਰੈਹਮ

ਇਹ ਬੜੀ ਸਖਤ ਬੀਮਾਰੀ ਹੈ ਇਸ ਵਿਚ ਖਫਕਾਨ ਅਤੇ ਗਸ਼ੀ ਦੀ ਨੌਬਤ ਪਹੁੰਚਦੀ ਹੈ। ਇਹ ਬਿਮਾਰੀ ਅਕਸਰ ਕਰਕੇ ਹੈਜ਼ ਦੇ ਰੁਕਣ ਨਾਲ ਯਾ ਭਰਤਾ ਨਾਲ ਸੰਗ ਕੀਤਿਆਂ ਨੂੰ ਬਹੁਤ ਦੇਰੀ ਹੋਗਈ ਹੋਵੇ ਤਾਂ ਕਰਕੇ ਹੁੰਦੀ ਹੈ। ਮਿਰਗੀ ਨਾਲ ਇਹ ਬਿਮਾਰੀ ਬਹੁਤ ਮਿਲਦੀ ਜੁਲਦੀ ਹੈ। ਫਰਕ ਇਤਨਾ ਹੈ ਕਿ ਮਿਰਗੀ ਨਾਲ ਮੂੰਹ

ਵਿਚ ਝੱਗ ਔਂਦੀ ਹੈ ਅਤੇ ਇਸ ਬਿਮਾਰੀ ਵਿਚ ਝਗ ਨਹੀਂ ਔਂਦੀ ॥

ਨੁਸਖਾ—ਸ਼ਰਬਤ. ਅਬਰੇਸ਼ਮ ਇਸ ਬਿਮਾਰੀ ਵਾਲੀ ਇਸਤ੍ਰੀ ਨੂੰ ਬਹੁਤ ਲਾਭਦਾਇਕ ਹੈ । ਅਬਰੇਸ਼ਮ ਕੱਚਾ ਡੇੜ ਤੋਲਾ ਕੈਂਚੀ ਨਾਲ ਜਰਾ ਜਰਾ ਕੀਤਾ ਹੋਇਆ ਨਰੰਗੀਦੇ ਪਤੇ ਇਕ ਮੁਠ ਭਰ ਤਿੰਨ ਦਿਨ ਅਤੇ ਤਿੰਨ ਰਾਤਾਂ ਪਾਣੀ ਵਿਚ ਭਿਉਂ ਛਡੋ ਫੇਰ ਉਬਾਲੋ, ਜਦ ਅਧ ਸੇਰ ਪਾਣੀ ਵਿਚੋਂ ਪਾਉ ਪਾਣੀ ਸੜ ਜਾਵੇ ਤਾਂ ਠੰਢਾ ਕਰਕੇ ਮਲਕੇ ਪੁਣਕੇ ਮਿਸ਼ਰੀ ਪਾਉ ਭਰ ਮਿਲਾਕੇ ਪਕਾਓ, ਥੋੜਾ ਚਿਰ ਪਕਾਕੇ ਹੇਠਾਂ ਉਤਾਰੋ । ਪਾਨ ਦੀ ਜੜ੍ਹ ਮਸਤਗੀ, ਊਦਨਰੰਗੀ ਦਾ ਛਿਲਕਾ, ਊਦਸਲੀਬਹਰ ਇਕ ਤੋਲਾ ਤੋਲਾ, ਕੇਸਰ ਚਾਰ ਮਾਸੇ, ਕਸਤੂਰੀ ਦੋ ਮਾਸੇ, ਅੰਬਰ ਇਕ ਮਾਸਾ, ਸੁਰਮੇ ਵਾਂਗ ਪੀਸਕੇ ਇਸ ਸ਼ਰਬਤ ਵਿਚ ਮਿਲਾਓ ਅਤੇ ਇਕ ਤੋਲਾ ਰੋਜ ਇਹ ਸ਼ਰਬਤ ਪੀਓ ॥

ਫੈਦਾ—ਦੌਰੇ ਦੇ ਵੇਲੇ ਪਿੰਨੀਆਂ ਉਤੇ ਫੋਕੀਆਂ ਖਿਚਵਾਓ, ਹਥਾਂ ਪੈਰਾਂ ਅਤੇ ਛਾਤੀ ਨੂੰ ਕਪੜਾ ਲਪੇਟੋ, ਹਥਾਂ ਨੂੰ ਮੋਢਿਆਂ ਤੇ ਲੈਕੇ ਪਹੁੰਚੇ ਤਕ ਅਤੇ ਪੈਰਾਂ ਨੂੰ ਪੱਟਾਂ ਤੇ ਲੈਕੇ ਗਿਟੇ ਤਕ ਸਾਫ ਲਪੇਟ ਦਿਓ ਝੱਟ ਗਸ਼ੀ ਦੂਰ ਹੋਜਾਵੇਗੀ ਯਾ ਅਮੋਨੀਆਂ ਕਾਰਬ ਇਕ ਅੰਗਰੇਜ਼ੀ ਦਵਾਈ ਹੈ ਉਸਦੇ ਸੁੰਘਾਣ ਨਾਲ ਬੀ ਰੋਗੀ ਝਟ ਹੋਸ਼ ਵਿਚ ਆ

ਜਾਂਦਾ ਹੈ ॥

ਨੁਸਖਾ ਸਫੂਫ—ਤੁਲਸੀ ਦੇ ਬੀਜ ਤੁਖਮ ਬਾਦਰੰਜ ਬੋਇਆ ਦਾਲਚੀਨੀ ਪਾਨ ਦੀ ਜੜ ਜਾਇਫਲ ਜਵੱਤ੍ਰੀ ਬਾਲਛੜ ਨਰਕਚੂਰ ਚਿੱਤ੍ਰਾ ਤੇਜਪਾਤ ਸੂੰਢ ਛੜੀਲਾ ਕਾਲੀ ਮਿਰਚ ਸਭ ਤਿੰਨ ਤਿੰਨ ਮਾਸੇ ਪਾਨ ਦੇ ਪਤੇ ੩੦ ਸਭ ਨੂੰ ਕੁਟ ਛਾਣਕੇ ਬਰਾਬਰ ਦੀ ਮਿਸਰੀ ਮਲਾਕੇ ਰਖੋ ਰੋਜ ਛੇ ਮਾਸੇ ਸੌਂਫ ਦੇ ਅਰਕ ਨਾਲ ਫਕੋ ॥

ਫੈਦਾ—ਦੌਰਾ ਪੈਣਤੋਂ ਪਹਿਲਾਂ ਇਸਤ੍ਰੀ ਨੂੰ ਬਦਨ ਦਾ ਟੁੱਟਨਾ ਅਤੇ ਕਮਜ਼ੋਰੀ ਅਤੇ ਬੇਹੋਸ਼ੀ ਦਾ ਹੋਣਾ ਪਿੰਜ-ਣੀਆਂ ਦਾ ਖਿਚਾਉ ਅਤੇ ਧੁੰਨੀ ਹੇਠਾਂ ਦਰਦ ਇਹ ਗੱਲਾਂ ਸਭ ਇਸਤ੍ਰੀ ਨੂੰ ਮਲੂਮ ਹੋ ਜਾਂਦੀਆਂ ਹਨ। ਅਤੇ ਜਾਣ ਲੈਂਦੀ ਹੈ ਕਿ ਹੁਣ ਦੌਰਾ ਪਊਗਾ ॥

ਨੁਸਖਾ—ਕੇਸਰ ਇਕ ਮਾਸਾ ਰੋਗਨ ਚੰਬੇਲੀ ਵਿਚ ਪੀਸਕੇ ਸਿਆਣੀ ਇਸਤ੍ਰੀ ਉਂਗਲ ਨਾਲ ਲਾਕੇ ਰੋਗੀ ਇਸਤ੍ਰੀ ਦੀ ਫੁਰਜ (ਭਗਾ) ਵਿਚ ਮਲੇ ॥

ਨੁਸਖਾ ਗੋਲੀਆਂ ਜੋ ਇਖਤਨਾਕੁਲ ਰੈਹਮ ਵਾਲੀ ਨੂੰ ਬਹੁਤ ਫੈਦੇਵੰਦ ਹੈਨ—ਤੁੰਮੇ ਦਾ ਗੁਦਾ ਤਿੰਨ ਮਾਸੇ ਸਕਮੂਨੀਆ ਡੇੜ ਮਾਸਾ ਮਸਤਗੀ ਦੋ ਮਾਸੇ ਪਾਣੀ ਵਿਚ ਪੀਸਕੇ ਗੋਲੀਆਂ ਬਣਾਓ। ਇਹ ਸਾਰੀ ਇਕ ਖੁਰਾਕ ਹੈ॥

ਨੁਸਖਾ—ਸੇਉ ਦਾ ਮੁਰੱਬਾ ਇਕ ਜੌਹਰਮੋਹਰਾ ਇਕ

ਮਾਸਾ ਗੁਲਾਬ ਵਿਚ ਘਸਾਕੇ ਤਬਾਸ਼ੀਰ ਪੀਸੀ ਹੋਈ ਇਕ ਮਾਸਾ ਚਾਂਦੀ ਦੇ ਵਰਕ ਅਤੇ ਸੋਨੇ ਦਾ ਵਰਕ ਇਕ ਇਕ ਲਾਕੇ ਖਾਓ। ਉਪਰੋਂ ਅਰਕ ਕਾਹਜ਼ਬਾਨ ਦਸ ਤੋਲੇ ਸ਼ਰਬਤ ਅਨਾਰ ਦੋ ਤੋਲੇ ਮਲਾਕੇ ਪੀਓ ॥

ਸਰਤਾਨਉਲ ਰੈਹਮ (ਬਹੁਤ ਵਡਾ ਖਵੀਸ ਜ਼ਖਮ ਰੈਹਮ ਦੇ ਅੰਦਰ ਹੋਜਾਂਦਾ ਹੈ)

ਇਸ ਬਿਮਾਰੀ ਨੂੰ ਤਬੀਅਤ ਪਰ ਹੀ ਛੱਡ ਦੇਣਾ ਚਾਹੀਏ ਤਾਂ ਕੋਈ ਦਿਨ ਜ਼ਿੰਦਾ ਰਹੇ। ਕੋਈ ਲਾਇਕ ਹਕੀਮ ਹੀ ਇਲਾਜ ਕਰ ਸਕਦਾ ਹੈ ਕੱਚੇ ਹਕੀਮਾਂ ਤੋਂ ਜਾਨ ਦਾ ਧੋਖਾ ਹੈ ਇਸਲਈ ਮੈਂ ਏਥੇ ਇਸ ਬਿਮਾਰੀ ਦਾ ਇਲਾਜ ਲਿਖਣਾ ਮੁਨਾਸਬ ਨਹੀਂ ਸਮਝਿਆ ॥

ਰਜ਼ਾ (ਪੇਟ ਦਾ ਫੁਲਜਾਣਾ)

ਐਸਾ ਮਲੂਮ ਦਿੰਦਾ ਹੈ ਕਿ ਇਸਤ੍ਰੀ ਗਰਭਵਤੀ ਹੈ ਅਸਲ ਵਿਚ ਇਹ ਸਖਤ ਰੀਹ ਹੈ ਜੋ ਰੈਹਮ ਵਿਚ ਫਿਰ ਜਾਂਦੀ ਹੈ। ਪੱਕੀ ਪਛਾਣ ਇਸਦੀ ਇਹ ਹੈ ਕਿ ਜਦੋਂ ਪੇਟ ਉਤੇ ਹੱਥ ਮਾਰੀਏ ਤਾਂ ਇਸਤਰਕਾ ਤਬਲੀ ਵਾਂਗੂ ਅਵਾਜ਼ ਔਂਦੀ ਹੈ ॥

ਇਲਾਜ—ਰੀਹਦੇ ਤੋੜਨ ਵਾਲੀਆਂ ਚੀਜਾਂ ਪਲਾਓ ॥

ਨੁਸਖਾ—ਤੁਖਮ ਕਰਫਸ ਤਿੰਨ ਤੋਲੇ ਕਾਲਾ ਜੀਰਾ ਨੌਂ ਮਾਸੇ ਜੋ ਸਿਰਕੇ ਵਿਚ ਭਿਉਂਕੇ ਛਾਵੇਂ ਸੁਕਾਲਿਆ

ਚੋਵੇ । ਮੁੰਢ ਇਕ ਤੋਲਾ ਅਨੇਸੂ ਛੇ ਮਾਸੇ ਕੁੱਟ ਛਾਣਕੇ ਫੱਕੀ ਬਣਾਓ ਛੇ ਮਾਸੇ ਰੋਜ ਸੌਂਫ ਦੇ ਅਰਕ ਨਾਲ ਖਾਓ ॥

ਇਕ ਨੁਸਖਾ ਜਵਾਰਸ ਬਸਵਾਸਾ ਦਾ ਜੋ ਇਖ-ਲਾਜਉਲ ਮੇਹਦਾ ਵਿਚ ਲਿਖਿਆ ਗਿਆ ਹੈ ਉਹ ਬੀ ਇਸ ਬਿਮਾਰੀ ਵਾਲੀ ਇਸਤ੍ਰੀ ਨੂੰ ਬਹੁਤ ਲਾਭ ਦਾਇਕ ਹੈ ॥

ਫੈਦਾ--ਕਦੇ ਕਦੇ ਗੰਦਾ ਮਵਾਦ ਜੋ ਰੈਹਮ ਵਿਚ ਗਿਰਦਾ ਹੈ ਬਚੇ ਵਾਂਗੂ ਇਕ ਗੋਸ਼ਤ ਦਾ ਟੁਕੜਾ ਪੇਟ ਵਿਚ ਹਿਲਦਾ ਮਲੂਮ ਦਿੰਦਾ ਹੈ । ਪਰ ਅਸਲ ਵਿਚ ਇਹ ਗਰਭ ਨਹੀਂ ॥

ਨੁਸਖਾ ਜੁੰਦ ਬੇਦਸਤਰ ਕਾਲਾ ਜੀਰਾ ਪੀਸਕੇ ਪੋਟਲੀ ਬਣਾਕੇ ਰੈਹਮ ਦੇ ਅੰਦਰ ਰਖੇ ॥

ਵਜਾਉਲਮਫਾਸਲ ( ਗੰਠੀਆ ) ਜੋੜਾਂ ਦਾ ਦਰਦ ਭਾਵੇਂ ਕਿਤੇ ਬੀ ਹੋਵੇ ਇਸਦਾ ਨਾਉ ਗੰਠੀਆ ਹੈ। ਇਕ ਦਰਦ ਲੱਕ ਵਿਚੋਂ ਲੈਕੇ ਪਿੰਵਣੀ ਤਕ ਔਂਦਾ ਹੈ। ਇਸਦਾ ਨਾਉਂ ਇਰਕਉਲ ਨਸਾ ( ਰੀਹਫਣ ) ਹੈ । ਇਕ ਵਜਾਉਲਵਰਕ ( ਚੂਲੇ ਦਾ ਦਰਦ ) ਇਕ ਦਾਉਲਫੀਲ ( ਪੈਰ ਵਡੇ ਹੋਜਾਣਾ ) ਇਤ ਆਦਿਕ ਬਹੁਤ ਨਾਉਂ ਹਨ ਪਰ ਇਲਾਜ ਸਭ ਦਾ ਇਕੋ ਹੀ ਹੈ ॥

ਨੁਸਖਾ—ਚਰਾਇਤਾ ਬਾਲਛੜ ਬਾਂਸਦੀ ਜੜ ਸੁਰੰਜਾਂ ਕੌੜੀਆਂ ਤਿੰਨ ਤਿੰਨ ਮਾਸੇ ਬਰੀਕ ਪੀਸਕੇ ਰੋਗਨ ਬਾਬੂਨਾ

ਰੋਗਨ ਗੁਲ ਦੋ ਦੋ ਤੋਲਾ ਮਲਾਕੇ ਅੱਗ ਉਤੇ ਜਲਾਓ ਫੇਰ ਸਾਫ ਕਰਕੇ ਰਖ ਛਡੋ ਅਤੇ ਦਰਦ ਦੀ ਜਗਾ ਤੇ ਮਲਿਆ ਕਰੋ ॥

ਫੈਦਾ—ਜੇਕਰ ਬਹੁਤ ਪੁਰਾਣੀ ਦਰਦ ਹੈ ਅਤੇ ਮਾਲਸ਼ਾਂ ਨਾਲ ਨਹੀਂ ਜਾਂਦੀ ਤਾਂ:—

ਮੁੰਜ਼ਜ਼--ਮਕੋ ਦੀਆਂ ਛੋਡੀਆਂ ਖਤਮੀ ਖਵਾਜੀ ਮੁਲੱਠੀ ਤੁਖਮ ਖਰਬੂਜ਼ਾ ਸੌਂਫ ਬਨਫਸ਼ਾਂ ਹਤਇਕ ਛੇ ਮਾਸੇ ਮੁਨੱਕਾ ਦਸ ਦਾਣੇ ਗੁਲਕੰਦ ਤਿੰਨ ਤੋਲੇ ਉਬਾਲਕੇ ਮਲ ਛਾਣਕੇ ਪੀਓ ॥ ਸਤ ਦਿਨ ਇਹ ਨੁਸਖਾ ਪੀਕੇ ਅਠਵੇਂ ਦਿਨ ਜੁਲਾਬ ਵਾਲੀਆਂ ਚੀਜ਼ਾਂ ਮਲਾਕੇ ਜੁਲਾਬ ਕਰੋ ॥

ਨੁਸਖਾ ਸਫੂਫ—ਸਰਨਾ ਸਾਫ ਕੀਤੀ ਹੋਈ ਚਾਰ ਤੋਲੇ ਸੁਰੰਜਾਂ ਮਿੱਠੀਆਂ ਤਿੰਨ ਤੋਲੇ ਮਗਜ਼ ਬਦਾਮ ਦੋ ਤੋਲੇ ਕੇਸਰ ਤਿੰਨ ਮਾਸੇ ਬਰੀਕ ਪੀਸਕੇ ਮਿਸਰੀ ਦਸ ਤੋਲੇ ਮਲਾਕੇ ਰੱਖ ਛਡੋ। ਰੋਜ ਛੇ ਮਾਸੇ ਗਰਮ ਪਾਣੀ ਨਾਲ ਫਕੋ ॥

ਨੁਸਖਾ ਕੈ ਕਰੌਣ ਦਾ ਜੋ ਜੋੜਾਂ ਦੇ ਦਰਦ ਵਾਲੇ ਨੂੰ ਅਤੇ ਦਮਕਸੀ ਵਾਲੇ ਨੂੰ ਬਹੁਤ ਗੁਣਕਾਰੀ ਹੈ-ਸੋਏ ਦੇ ਬੀਜ ਮੂਲੀ ਦੇ ਬੀਜ ਖਰਬੂਜੇ ਦੇ ਬੀਜ ਖਰਬੂਜੇ ਦੀ ਜੜ੍ਹ ਪਰਸ਼ੌਸ਼ਾਂ ਮੁਲੱਠੀ ਸਭ ਛੇ ਛੇ ਮਾਸੇ ਸ਼ਹਿਦ ਦੋ ਤੋਲੇ ਪਾਣੀ ਵਿਚ ਉਬਾਲਕੇ ਮਲ ਛਾਣਕੇ ਪੀਵੇ ਅਤੇ

ਕੈ ਕਰੋ। ਪਰ ਪੈਹਲਾਂ ਤੁਖਮ ਮੈਨਫਲ ਤਿੰਨ ਮਾਸੇ ਕਾਲੀ ਮਿਰਚ ਦੋ ਮਾਸੇ ਬਰੀਕ ਪੀਸਕੇ ਸ਼ਹਿਦ ਇਕ ਤੋਲਾ ਵਿਚ ਮਲਾਕੇ ਟਕੇ ਚੱਫੇਰ ਪੀਓ ਤਾਂ ਬਹੁਤ ਚੰਗੀ ਤਰਾਂ ਕੈ ਹੋ ਜਾਊਗੀ ॥

ਹੋਰ ਨੁਸਖਾ ਜੋ ਖੁਲ੍ਹਕੇ ਕੈ ਲਿਔਂਦਾ ਹੈ—ਨਕ-ਛਿਕਨੀ ਛੇ ਰੱਤੀ ਬਰੀਕ ਪੀਸ ਲਵੋ ਤਿਲਾਂ ਦਾ ਤੇਲ ਇਕ ਤੋਲਾ ਦੁਧ ਤਾਜਾ ਇਕ ਪਾਉ ਫੁਰ ਸਭ ਮਲਾਕੇ ਪੀਓ ॥

ਹੋਰ ਨੁਸਖਾ ਮਾਲਸ਼—ਅਫੀਮ ਹੈਸਰ ਦੋ ਦੋ ਮਾਸੇ ਗੋਕਾ ਦੁਧ ਪੰਜ ਤੋਲੇ ਤਿਲਾਂ ਦਾ ਤੇਲ ਦੋ ਤੋਲੇ ਮੋਮ ਇਕ ਤੋਲਾ ਤੇਲ ਅਤੇ ਮੋਮ ਨੂੰ ਪਿਘਲਾਕੇ ਦਵਾਈਆਂ ਪੀਸਕੇ ਮਲਾ ਦਿਓ। ਫੇਰ ਦੁਧ ਪਾਕੇ ਮਲਾਓ ਅਤੇ ਦਰਦ ਦੀ ਜਗਾ ਮਲੋ ਤਾਂ ਅਰਾਮ ਹੋਵੇ ॥

ਨੁਸਖਾ—ਸੁਹੰਜਾਂ ਮਿੱਠੀਆਂ ਬੂਜ਼ੀਦਾਨ ਮਸਤਗੀ ਹਰ ਇਕ ਤੋਲਾ ਤੋਲਾ ਬਰੀਕ ਪੀਸਕੇ ਰੱਖ ਛੱਡੋ ਰੋਜ਼ ਤਿੰਨ ਮਾਸੇ ਗੁਲਕੰਦ ਇਕ ਤੋਲਾ ਵਿਚ ਮਲਾਕੇ ਖਾਓ ਉਪਰੋਂ ਸੌਂਫ ਤੁਖਮ ਖਿਆਰੈਣ ਤੁਖਮ ਭੱਖੜਾ ਛੇ ਮਾਸੇ ਅਰਕ ਸੌਂਫ ਅਰਕ ਮਕੋ ਵਿਚ ਘੋਟਕੇ ਪੀਓ ॥

ਨੁਸਖਾ—ਰੋਗਨ ਸੁਰਖ ਦਿਲੀ ਵਾਲੇ ਪੁਰਾਣੇ ਹਕੀਮਾਂ ਦਾ ਅਜਮਾਇਆ ਹੋਇਆ ਮਿਰਗੀ ਫਾਲਜ਼ ਲਕਵਾ ਅਤੇ

ਡੋਰੀ ਦੀ ਸੁਸਤੀ ਨੂੰ ਦੂਰ ਕਰਦਾ ਹੈ। ਕੁਵਤ ਲਿਔਂਦਾ ਹੈ ਅਤੇ ਭੁਖ ਵਧੋਂਦਾ ਹੈ ਸਭ ਤਰਾਂ ਦੇ ਦਰਦਾਂ ਨੂੰ ਦੂਰ ਕਰਦਾ ਹੈ॥

ਤਰਕੀਬ—ਮਜੀਠ ਇਕ ਪਾਓ ਭਰ ਤਜ ਖੁਸ਼ਬੂਦਾਰ ਚਾਰ ਤੋਲੇ ਕੁਚਲੇ ਕਾਇਫਲ ਲੌਂਗ ਛੜੀਲਾ ਬਾਲਛੜ ਹਰ ਇਕ ਦੋ ਤੋਲੇ ਨਾਗਰਮੋਥਾਂ ਚਾਰ ਤੋਲੇ, ਦਾਰਚੀਨੀ ਸੰਦਲ ਸੁਫੈਦ ਦਾਣਾ ਇਲਾਇਚੀ ਛੋਟੀ ਮੈਦਾ ਲਕੜੀ ਹਲਦੀ ਊਦ ਹਰ ਇਕ ਤੋਲਾ ਗੁਲਾਬ ਇਕ ਸੇਰ ਤਿਲਾਂ ਦਾ ਤੇਲ ਡੇੜ ਸੇਰ ਕੂਟਨ ਵਾਲੀਆਂ ਚੀਜਾਂ ਕੁਟ ਲਵੋ ਸਭ ਨੂੰ ਰਾਤ ਭਰ ਗੁਲਾਬ ਵਿਚ ਭਿਉਂ ਛਡੋ ਇਸਦੇ ਪਿਛੋਂ ਪੰਜ ਸੇਰ ਪਾਣੀ ਪਾਕੇ ਇਕ ਰਾਤ ਹੋਰ ਭਿਉਂ ਛਡੋ ਫੇਰ ਕਲੀ ਕੀਤੇ ਹੋਏ ਦੇਗ ਵਿਚ ਸਾਰਾ ਦਿਨ ਮਠੀ ਮਠੀ ਅੱਗ ਉਤੇ ਪਕਾਓ ਜਦ ਅੱਧਾ ਪਾਣੀ ਸੜ ਜਾਵੇ ਅਤੇ ਅੱਧਾ ਰੈਹ ਜਾਵੇ ਤਾਂ ਤਿਲਾਂ ਦਾ ਤੇਲ ਪਾਕੇ ਪਕਾਓ। ਹੁਣ ਜਦ ਸਾਰਾ ਪਾਣੀ ਸੜ ਜਾਵੇ ਅਤੇ ਤੇਲ ਹੀ ਰੈਹ ਜਾਵੇ ਤਾਂ ਹੇਠਾਂ ਉਤਾਰਕੇ ਸਾਫ ਕਰਕੇ ਇਕ ਕੱਚ ਦੇ ਮਰਤਬਾਨ ਵਿਚ ਪਾਕੇ ਇਕ ਸਾਤਾ ਭਰ ਟੋਵਾ ਪੁਟਕੇ ਜ਼ਮੀਨ ਵਿਚ ਦਬ ਛਡੋ ਫੇਰ ਕੱਢਕੇ ਪੁਣਕੇ ਕਸ-ਤੂਰੀ ਛੇ ਮਾਸੇ ਕੇਸਰ ਚਾਰ ਮਾਸੇ ਬਰੀਕ ਪੀਸਕੇ ਮਲਾਓ ਅਤੇ ਕੱਚ ਦੇ ਮਰਤਬਾਨ ਵਿਚ ਪਾ ਰਖੋ। ਹਰ ਰੋਜ਼ ਰਾਤ ਨੂੰ ਇਕ ਦੋ ਤੋਲੇ ਦਰਦ ਦੀ ਜਗਾਂ ਮਲੋ ਅਤੇ ਸਵੇਰੇ

ਸਰਦ ਪਾਣੀ ਨਾਲ ਧੋ ਛਡੋ ॥

ਫਾਇਦਾ—ਜੋੜਾਂ ਦਾ ਦਰਦ ਕਦੇ ਕਦੇ ਹੱਥਾਂ ਪੈਰਾਂ ਦੇ ਪਠਿਆਂ ਵਿਚ ਹੁੰਦਾ ਹੈ। ਜੇਕਰ ਇਹ ਦਰਦ ਪੈਰ ਦੇ ਅੰਗੂਠੇ ਵਿਚ ਹੋਵੇ ਤਾਂ ਇਸਨੂੰ ਨਿਕਰਸ ਕੈਂਹਦੇ ਹਨ। ਇਹ ਬੜਾ ਬੁਰਾ ਦਰਦ ਹੁੰਦਾ ਹੈ ਜੇਕਰ ਪੈਰ ਦੇ ਅੰਗੂਠੇ ਹੋਵੇ ਤਾਂ ਫਸਦ ਬਾਸਲੀਕ ਓਸੇ ਪਾਸੇ ਦੇ ਹੱਥ ਦੀ ਖੋਲ੍ਹੋ। ਜੇਕਰ ਦਰਦ ਹੱਥਦੇ ਅੰਗੂਠੇ ਵਿਚ ਹੋਵੇ ਤਾਂ ਦੂਸਰੀ ਤਰਫ ਦੇ ਹਥ ਦੀ ਖੋਲ੍ਹੋ। ਝਟ ਆਰਾਮ ਹੋਵੇ॥

ਨੁਸਖਾ ਜੋ ਪਿੱਠ ਦੇ ਦਰਦ ਨੂੰ ਅਤੇ ਗੋਡੇ ਦੇਦਰਦ ਨੂੰ ਦੂਰ ਕਰਦਾ ਹੈ—ਅਧਰਕ ਕੁਤਰਕੇ ਪੰਜ ਤੋਲੇ ਮੇਥੀ ਤਿੰਨ ਤੋਲੇ ਪਾਨ ਦੇ ਪੱਤੇ ਦਸ ਕਸੁੰਭੇ ਦੇ ਬੀਜ਼ ਤਿੰਨ ਤੋਲੇ ਪਾਣੀ ਵਿਚ ਉਬਾਲਕੇ ਸਾਫ ਕਰਕੇ ਸ਼ਹਿਦ ਪਾਉ ਭੁਰ ਪਾਕੇ ਪਕਾਓ। ਫੇਰ ਸੁੰਢ ਤੁਖਮ ਸੋਏ ਸਰੰਜਾਂ ਮਿਠੀਆਂ ਬੂਜ਼ੀਦਾਨ ਹਰ ਇਕ ਦੋ ਤੋਲੇ ਬਰੀਕ ਪੀਸਕੇ ਮਲਾਓ ਅਤੇ ਇਕ ਤੋਲਾ ਰੋਜ ਚਟੋ॥

ਹੋਰ ਨੁਸਖਾ—ਰੋਗਨ ਲਸਨ ਕਮਰ ਦੇ ਦਰਦ ਅਤੇ ਜੋੜਾਂ ਦੇ ਦਰਦ ਨੂੰ ਉਂਗਲੀਆਂ ਦੇ ਪੱਠਿਆਂ ਦੇ ਖਿਚਾਉ ਨੂੰ ਅਤੇ ਹੋਰ ਭੀ ਸਭ ਕਿਸਮ ਦੇ ਦਰਦਾਂ ਨੂੰ ਦੂਰ ਕਰਦਾ ਹੈ। ਲਸਨ ਇਕ ਪੋਥੀਆ ਦਸ ਤੋਲੇ ਫਰਫੀਊਨ ਅਕਰਕਰਾ ਕਾਲੀ, ਮਿਰਚ, ਸੁੰਢ, ਕੁੱਠ ਕੜਵੀ, ਲੌਂਗ, ਜਾਫਲ,

ਮਾਲਕੰਗਣੀ ਬਾਲਛੜ ਹਰ ਇਕ ਡੇਢ ਤੋਲਾ ਬੀਰ ਬਹੁਟੀ, ਛੜੀਲਾ ਹਰ ਇਕ ਦੋ ਤੋਲੇ ਕੁਟ ਛਾਣਕੇ ਅਧ ਸੇਰ ਪਾਣੀ ਵਿਚ ਉਬਾਲੋ ਜਦ ਅੱਧਾ ਸੜ ਜਾਵੇ ਤਾਂ ਉਤਾਰ ਲਵੋ ਅਤੇ ਮਲ ਛਾਣਕੇ ਤਿਲਾਂ ਦਾ ਤੇਲ ਅਧਸੇਰ ਪਾਕੇ ਫੇਰ ਉਬਾਲੋ। ਜਦ ਪਾਣੀ ਸੜ ਜਾਵੇ ਤਾਂ ਹੇਠਾਂ ਉਤਾਰਕੇ ਸੁਰੰਜਾਂ ਤਲਖ ਦੋ ਤੋਲੇ ਬਰੀਕ ਪੀਸਕੇ ਮਲਾਓ ਇਕ ਸ਼ੀਸ਼ੀ ਵਿਚ ਪਾ ਰਖੋ ਅਤੇ ਰੋਜ ਦਰਦ ਦੀ ਜਗਾ ਉਤੇ ਮਲੋ॥

ਨੁਸਖਾ ਮਾਜੂਨ ਸੁਰੰਜਾਂ ਜੋ ਗੰਠੀਏ ਦੇ ਦਰਦ ਨੂੰ ਖਾਸ ਕਰ ਇਰਕੁਲਨਸਾ ਦੇ ਦਰਦ ਨੂੰ ਦੂਰ ਕਰਦਾ ਹੈ ਸੁਰੰਜਾਂ ਮਿਠੀਆਂ ਸਤ ਤੋਲੇ, ਕਾਲੀ ਮਿਰਚ, ਸਮੁੰਦ੍ਰਝਗ ਮਘਾਂ, ਮਹਿੰਦੀ ਕਾਲਾਜੀਰਾ ਕਾਲਾ ਨਿਮਕ ਚਿੱਤਾ ਹਰੜ ਦਾ ਛਿਲਕਾ ਹਰ ਇਕ ਨੌਂ ਮਾਸੇ, ਤੁਰਬਦ ਪੰਜ ਤੋਲੇ, ਹਰੜ ਅਤੇ ਤੁਰਬਦ ਨੂੰ ਰੋਗਨ ਬਦਾਮ ਵਿਚ ਚਰਬ ਕਰਨਾ ਬੂਜ਼ੀਦਾਨ ਡੇਢ ਤੋਲਾ ਸੁੰਡ ਛੇ ਮਾਸੇ ਸਕਮੂਨੀਆਂ ਇਕ ਤੋਲਾ ਪਰ ਇਹ ਡਾਕਟਰਾਂ ਦੀ ਦੁਕਾਨ ਤੇ [illegible]ਦਾ ਸਭ ਦਵਾਈਆਂ ਕੁਟ ਛਾਣਕੇ ਤਿੰਨ ਗੁਣੇ ਸ਼ਹਿਦ ਵਿਚ ਮਲਾਓ। ਖੁਰਾਕ ਛੇ ਮਾਸੇ ਤੋਂ ਲੈਕੇ ਇਕ ਤੋਲੇ ਤਕ ਜਿਨੇ ਨਾਲ ਕਬਜ਼ ਦੂਰ ਹੋ ਜਾਵੇ॥

ਫੈਦਾ—ਕਦੀ ਕਦੀ ਦਰਦ ਹਦਵਾ( ਦੂਕ )ਹੋਜਾਂਦਾ

ਹੈ ਅਤਬਾਤ ਚੁੱਕ ਪੈ ਜਾਂਦੀ ਹੈ। ਜਾਂ ਅਚਾਨਕ ਚੋਟ ਲਗਣ ਨਾਲ ਪੱਠੇ ਇਧਰ ਉਧਰ ਹੋ ਜਾਂਦੇ ਹਨ। ਕਿਸੇ ਸਮਝਦਾਰ ਤੋਂ ਮਾਲਸ਼ ਕਰਾਵੇ ਅਤੇ ਸੇਕ ਦੇਕੇ ਨਮਦਾ ਬੰਨ੍ਹੇ ॥

ਦਵਾਲੀ ਇਕ ਬਿਮਾਰੀ ਹੈ ਪੈਰ ਅਤੇ ਪਿੰਨੀਆਂ ਸੁਜ ਜਾਂਦੀਆਂ ਹਨ ਦਾਇਉਲਫੀਲ ਵਿਚ ਪੈਰ ਹਾਥੀ ਦੇ ਪੈਰਾਂ ਵਾਂਗ ਹੋ ਜਾਂਦੇ ਹਨ ਇਲਾਜ ਉਹ ਮੁੰਜਸ਼ ਅਤੇ ਮੁਸਹਿਲ ਕਰੋ ਜੋ ਜਜ਼ਾਮ ਦੀ ਬਿਮਾਰੀ ਵਿਚ ਲਿਖਿਆ ਜਾਊਗਾ ॥

ਹੁਮੀਆਤ ਬੁਖਾਰਾਂ ਅਤੇ ਤਾਪਾਂ ਨੂੰ ਕੈਂਹਦੇ ਨੇ ਇਹ ਬਹੁਤ ਤਰਾਂ ਦੇ ਹੁੰਦੇ ਹਨ ਜੇਕਰ ਤਪ ਸੁਫਰਾਵੀ ਅਰਥਾਤ ਗਰਮੀ ਦਾ ਹੋਵੇ ਤਾਂ ਇੰਬਲੀ ਇਕ ਛਟਾਂਕ ਰਾਤ ਨੂੰ ਪਾਣੀ ਵਿਚ ਭਿਉਂ ਛੱਡੋ ਜੇਕਰ ਗੁਲਾਬ ਵਿਚ ਭੇਵੀਂ ਜਾਵੇ ਤਾਂ ਬਹੁਤ ਚੰਗਾ ਹੈ। ਸਵੇਰੇ ਥੋੜਾ ਥੋੜਾ ਪਾਣੀ ਲੈਕੇ ਮਿਸਰੀ ਪਾਕੇ ਦਿਨ ਵਿਚ ਕਈ ਵਾਰ ਪਿਆਸ ਨੂੰ ਬੁਝਾਉਂਦਾ ਹੈ ਬੁਖਾਰ ਨੂੰ ਹਟੋਂਦਾ ਹੈ ਕਬਜ਼ ਨੂੰ ਖੋਲਦਾ ਹੈ ॥

ਨੁਸਖਾ—ਮਗਜ ਕੱਦੂ ਮਗਜ ਤਰਬੂਜ ਛੇ ਛੇ ਮਾਸੇ ਘੋਟਕੇ ਪੁਣਕੇ ਬੀਹਦਾਣਾ ਤਿੰਨ ਮਾਸੇ ਲਵਾਬ ਕੱਢਕੇ ਸ਼ਰਬਤ ਨੀਲੋਫਰ ਦੋ ਤੋਲੇ ਪਾਕੇ ਪਹਿਲੇ ਛੇ ਮਾਸੇ ਖ਼ੂਬਕਲਾਂ ਫੱਕੇ ਅਤੇ ਉਪਰੋਂ ਇਹ ਪੀਓ ॥

ਫੈਦਾ—ਬਾਜੇ ਕੱਚੇ ਹਕੀਮ ਸ਼ੁਰੂ ਬੁਖਾਰਾਂ ਵਿਚ

ਪਸ਼ਾਬ ਲਿਔਣ ਵਾਲੀਆਂ ਔਖਦੀਆਂ ਯਾ ਜੁਲਾਬ ਲਿਔਣ ਵਾਲੀਆਂ ਯਾ ਪਸੀਨਾ ਲਿਔਣ ਵਾਲੀਆਂ ਦਵਾਈਆਂ ਡਾਕਟਰਾਂ ਦੀ ਦੁਕਾਨ ਤੇ ਫਨੈਸਟੀਨ ਯਾ ਇੰਟੀਫੈਬਰੀਨ ਯਾ ਐਸਪ੍ਰੀਨ ਲਿਆ ਰਖਦੇ ਹਨ ਜਦੋਂ ਬੁਖਾਰ ਵਾਲਾ ਰੋਗੀ ਆਇਆ ਝਟ ਪਾਣੀ ਵਿਚ ਘੋਲਕੇ ਪਲਾ ਦਿਤੀ ਬੁਖਾਰ ਪਸੀਨਾ ਆਕੇ ਉਤਰ ਜਾਂਦਾ ਹੈ ਬਿਮਾਰ ਅਤੇ ਹਕੀਮ ਦੋਨੋਂ ਖੁਸ਼ ਹੁੰਦੇ ਹਨ। ਪ੍ਰੰਤੂ ਸੱਚ ਮੁੱਚ ਬਹੁਤ ਬੁਰਾ ਕਰਦੇ ਹਨ। ਕੱਚਾ ਬੁਖਾਰ ਪਸੀਨਾ ਆਕੇ ਐਸਾ ਬਿਗੜਦਾ ਹੈ ਕਿ ਕਈ ਮਹੀਨੇ ਨਹੀਂ ਜਾਂਦਾ। ਇਹ ਗਲ ਦੁਨੀਆਂ ਵਿਚ ਮਸ਼ਹੂਰ ਬੀ ਹੈ ਕਿ ਕੱਚੇ ਬੁਖਾਰਾਂ ਵਿਚ ਦਵਾਈ ਨਹੀਂ ਹੁੰਦੀ ਅਤੇ ਉਨਾਂ ਅੰਗਰੇਜ਼ੀ ਦਵਾਈਆਂ ਵਿਚ ਬਿਮਾਰ ਪਸੀਨਾ ਬਹੁਤ ਔਣ ਨਾਲ ਕਮਜ਼ੋਰ ਹੋਕੇ ਮਰ ਬੀ ਜਾਂਦਾ ਹੈ ਹਾਂ ਜਦ ਬੁਖਾਰ ਨੂੰ ਇਕ ਹਫਤੇ ਤੋਂ ਜ਼ਿਆਦਾ ਹੋਗਿਆ ਹੋਵੇ ਤਾਂ ਐਸਪਰੀਨ ਪੰਜ ਰੱਤੀ ਪਾਣੀ ਵਿਚ ਘੋਲਕੇ ਦਿਤੀ ਜਾਵੇ ਤਾਂ ਪਸੀਨਾ ਆਕੇ ਬੁਖਾਰ ਉਤਰਜਾਊ ਅਤੇ ਫੇਰ ਨਹੀਂ ਚੜੇਗਾ ਇਹ ਦਵਾਈ ਬਹੁਤ ਅੱਛੀ ਹੈ। ਹੋਰ ਦੂਸਰੀਆਂ ਦਵਾਈਆਂ ਪਸੀਨਾ ਲਿਆਕੇ ਬਿਮਾਰ ਨੂੰ ਕਮਜ਼ੋਰ ਕਰ ਦਿੰਦੀਆਂ ਹਨ ॥

ਫਾਇਦਾ—ਜੇਕਰ ਗਲ ਵਿਚ ਖੁਸ਼ਕੀ ਦੇ ਸਬੱਬ

ਦਰਦ ਹੋਵੇ ਤਾਂ ਉਨਾਬ ਦਸ ਦਾਣੇ ਪਾਣੀ ਵਿਚ ਮਲ ਛਾਣਕੇ ਉਸ ਪਾਣੀ ਨਾਲ ਗਰਾਰੇ ਕਰੋ ਅਤੇ ਨੁਸਖਾ ਉਪਰ ਲਿਖਿਆ ਮਗਜ਼ ਕੱਦੂ ਵਾਲਾ ਪਲਾਓ। ਖੂਬਕਲਾਂ ਦੀ ਜਗਾਂ ਈਸਬਗੋਲ ਛੇਮਾਸੇ ਫਕਾਓ॥

ਫਾਇਦਾ—ਹਰੜ ਬਹੇੜੇ ਦਾ ਬਾਜੇ ਜੁਲਾਬ ਦੇ ਦਿੰਦੇ ਹਨ ਪਰ ਬੁਖਾਰਾਂ ਵਿਚ ਇਹ ਜੁਲਾਬ ਚੰਗਾ ਨਹੀਂ ਦੁਧ ਅਤੇ ਘਿਉ ਬੀ ਖਾਣਾ ਚੰਗਾ ਨਹੀਂ ਪਰ ਡਾਕਟਰ ਲੋਕ ਦੁਧ ਪਿਲੌਂਦੇ ਹਨ। ਕਿਉਂ ਨਾ ਪਿਲੌਣ ਕਿਉਂ ਜੋ ਓਨਾਂ ਦੀਆਂ ਦਵਾਈਆਂ ਹੀ ਗਰਮ ਖੁਸ਼ਕ ਹੁੰਦੀਆਂ ਹਨ। ਜੇਕਰ ਦੁਧ ਨਾ ਪਲਾਇਆ ਜਾਵੇ ਤਾਂ ਬਿਮਾਰ ਖੁਸ਼ਕੀ ਨਾਲ ਪਾਗਲ ਹੋਜਾਵੇ॥

ਨੁਸਖਾ ਸਫੂਫ—ਜੋ ਪੁਰਾਣੇ ਬੁਖਾਰਾਂ ਅਤੇ ਤਪਦਿਕ ਵਾਲੇ ਨੂੰ ਬੀ ਲਾਭਦਾਇਕ ਹੈ। ਸਤ ਗਲੋ, ਤਬਾਸ਼ੀਰ, ਰਬੁਲਸੂਸ, ਦਾਣਾ ਅਲੈਚੀ ਛੋਟੀ ਸਭ ਤੋਲਾ ਤੋਲਾ ਕੁਟ ਛਾਣਕੇ ਖੂਬਕਲਾਂ ਸਾਬਤ ਇਕ ਤੋਲਾ ਮਲਾਓ ਰੋਜ ਦੋਨੋ ਵੇਲੇ ਤਿੰਨ ਤਿੰਨ ਮਾਸੇ ਫੱਕਕੇ ਉਤੋਂ ਸ਼ਰਬਤ ਨੀਲੋਫਰ ਪਲਾਓ॥

ਫੈਦਾ--ਦਿਲੀ ਦੇ ਪੁਰਾਣੇ ਹਕੀਮ ਸਾਹਿਬ ਪੁਰਾਣਿਆਂ ਬੁਖਾਰਾਂ ਵਿਚ ਖਾਕਸੀ (ਖੂਬਕਲਾਂ) ਇਸਤਰਾਂ ਪਲਾਇਆ ਕਰਦੇ ਸਨ ਕਿ ਪਹਿਲੇ ਦਿਨ ਖਾਕਸੀ ਇਕ ਤੋਲਾ ਨੂੰ

ਅਰਕ ਮਕੋ ਦਸ ਤੋਲੇ ਵਿਚ ਇਕ ਜੋਸ਼ (ਉਬਾਲਾ) ਦੇਕੇ ਦੂਸਰੇ ਦਿਨ ਦੋ ਜੋਸ਼ ਤੀਸਰੇ ਦਿਨ ਤਿੰਨ ਜੋਸ਼ ਇਸਤਰਾਂ ਸਤ ਦਿਨ ਤੱਕ ਇਕ ਜੋਸ਼ ਜ਼ਿਆਦਾ ਕਰਦੇ ਜਾਂਦੇ ਸਨ ਅਤੇ ਫੇਰ ਇਕ ਇਕ ਘਟੋਂਦੇ ਔਂਦੇ ਸਨ ਮੈਂ ਭੀ ਕਈ ਪੁਰਾਨੇ ਤਾਪਾਂ ਦੇ ਰੋਗੀਆਂ ਨੂੰ ਖਾਕਸੀ (ਖੂਬਕਲਾਂ) ਪਲਾਈ ਹੈ ਛੇ ਛੇ ਮਹੀਨਿਆਂ ਦੇ ਤਾਪ ਦੇ ਰੋਗੀ ਰਾਜੀ ਹੋਏ ॥

ਹੋਰ ਨੁਸਖਾ ਜੋ ਪੁਰਾਣੇ ਤਾਪਾਂ ਨੂੰ ਦੂਰ ਕਰਦਾ ਹੈ ਸਬਜ਼ ਗਲੋ ਮੁਲੱਠੀ ਹਰ ਇਕ ਛੇ ਛੇ ਮਾਸੇ ਅਧ ਕੁਟੀ ਕਰਕੇ ਰਾਤ ਨੂੰ ਪਾਣੀ ਵਿਚ ਭਿਉਂ ਛਡੋ ਸਵੇਰੇ ਪਾਣੀ ਨਤਾਰੋ ਅਤੇ ਸ਼ਰਬਤ ਬਜੂਰੀ ਪਾਕੇ ਪੀਓ ॥

ਫੈਦਾ ਇਕ ਆਦਮੀ ਦਾ ਦਿਲ ਬਹੁਤ ਕਮਜ਼ੋਰ ਸੀ ਅਤੇ ਪੁਰਾਣਾ ਤਾਪ ਸੀ ਉਸਤਾਦ ਸਾਹਿਬ ਦੇ ਕੈਹਣ ਨਾਲ ਮੈਂ ਇਹ ਨੁਸਖਾ ਲਿਖਿਆ ਖਮੀਰਾ ਕਾਹਜ਼ਬਾਨ ਦਵਾਉਲਮਿਸਕ ਹਰ ਇਕ ਡੇੜ ਮਾਸਾ ਚਾਂਦੀ ਸੋਨੇ ਦਾ ਵਰਕ ਇਕ ਇਕ ਮੋਤੀ ਇਕ ਮਾਸਾ ਪੀਸਕੇ ਮਲਾਓ ਅਤੇ ਖਾਲੈਵੋ ਉਪਤੋਂ ਬਾਂਦਆਵਰਦ ਸ਼ਕਾਈ ਅਫਸਨਤੀਨ ਹਰਇਕ ਡੇੜ ਮਾਸਾ ਪਾਣੀ ਵਿਚ ਘੋਟਕੇ ਪੁਣਕੇ ਸ਼ਰਬਤ ਬਨਖਸ਼ਾ ਦੋ ਤੋਲੇਂ ਪਾਕੇ ਖੂਬਕਲਾਂ ਚਾਰਮਾਸੇ ਫੱਕਕੇ ਪੀਓ ਕਈ ਦਿਨ ਇਸਤਰਾਂ ਕਰਨ ਨਾਲ ਆਰਾਮ ਹੋਗਿਆ ॥

ਫਾਇਦਾ—ਜੇਕਰ ਤਪ ਦੇ ਨਾਲ ਨਜ਼ਲਾ ਹੋਵੇ ਤਾਂ ਖਮੀਰਾ ਖਸਖਾਸ ਦੋ ਤੋਲੇ ਖਾਓ ਉਪਰੋਂ ਕਾਹਜਬਾਨ, ੩ ਮਾਸੇ ਮੁਲੱਠੀ ੩ ਮਾਸੇ ਉਨਾਬ ਪੰਜ ਦਾਣੇ ਪਾਣੀਵਿਚ ਭਿਉਂ ਕੇ ਮਲ ਛਾਣਕੇ ਸ਼ਰਬਤ ਬਜ਼ੂਰੀ ਦੋ ਤੋਲੇ ਪਾਕੇ ਖ਼ੂਬਕਲਾਂ ਛੇ ਮਾਸੇ ਫੱਕ ਕੇ ਪੀਓ ॥

ਫਾਇਦਾ—ਬਾਜ਼ਿਆਂ ਤਾਪਾਂ ਵਿਚ ਕੈ ਹੋਜਾਂਦੀ ਹੈ ਤਾਂ ਪੋਸਤਸਮਾਕ ਤਬਾਸ਼ੀਰ ਜ਼ਰਿਸ਼ਕ ਇਕ ਇਕ ਮਾਸਾ ਘੋਟਕੇ ਸ਼ਰਬਤ ਅਨਾਰ ਦੋ ਤੋਲੇ ਮਲਾਕੇ ਚੱਟੇ ਅਤੇ ਸੰਦਲ ਸੁਫੈਦ ਪਾਣੀ ਵਿਚ ਘਸਾਕੇ ਪੇਟਤੇ ਲੇਪ ਕਰੇ ॥

ਫਾਇਦਾ—ਬਾਜ਼ੇ ਤਾਪ ਵਾਰੀਦੇ ਹੁੰਦੇ ਹਨ, ਤੇਈਆ ਯਾ ਚੋਥਾ ਫਟਕੜੀ ਸੁਹਾਗਾ ਤੋਲਾ ਤੋਲਾ ਕੱਥਾ ਸੁਫੈਦ ਛੇ ਮਾਸੇ ਬਰੀਕ ਪੀਸਕੇ ਸ਼ੀਸ਼ੀ ਵਿਚ ਪਾਰਖੋ ਦੌਰੇ ਤੋਂ ਦੋ ਘੜੀ ਪਹਿਲਾਂ ਚਾਰਰੱਤੀ ਪਾਨ ਦੇ ਪਤੇ ਵਿਚ ਰਖਕੇਖਾਵੇ

ਨੁਸਖਾ—ਮਕੜੀ ਦਾ ਜਾਲਾ ਪਾਕ ਸਾਫ ਕਰਕੇ ਛੇ ਮਾਸੇ ਗੁੜ ਵਿਚ ਮਲਾਕੇ ਤਪ ਚੜ੍ਹਨ ਤੋਂ ਦੋ ਘੜੀ ਪਹਿ- ਲੇ ਖਾਓ ॥

ਨੁਸਖਾ—ਜੋ ਪੁਰਾਣਿਆਂ ਬੁਖਾਰਾਂ ਨੂੰ ਛਡਦਾਹੀਨਹੀਂ ਅਤੇ ਜਦ ਹਵਾ ਬਿਗੜਜਾਂਦੀ ਹੈ ਤਾਂ ਬਹੁਤ ਆਦਮੀਆਂ ਨੂੰ ਤਾਪ ਚੜ੍ਹਨ ਲਗਜਾਂਦਾ ਹੈ ਓਨਾਂ ਤਾਪਾਂ ਨੂੰ ਵੀ ਇਹ ਦਵਾਈ ਵੱਡੀ ਗੁਣਕਾਰੀ ਹੈ । ਹੜਤਾਲ ਗੋਦੰਤੀ ਪੰਜਤੋਲੇ

ਨੂੰ ਅੱਕਦੇ ਦੁਧ ਵੀਹ ਤੋਲੇ ਵਿਚ ਖਰਲ ਕਰੋ ਫੇਰ ਇਕ ਟਿੱਕੀ ਬਣਾਕੇ ਦੋ ਪਿਆਲਿਆਂ ਵਿਚ ਰਖਕੇ ਸੰਪਟਕਰੋ। ਫੇਰ ਪੰਜ ਸੇਰ ਪਾਥੀਆਂ ਦੀ ਭੱਠੀ ਲਾਕੇ ਸੰਪਟ ਨੂੰ ਵਿਚ ਰਖਕੇ ਅੱਗ ਲਾਦਿਓ। ਠੰਢੀ ਹੋਣਤੇ ਕੱਢ ਲਵੇ ਤੇ ਪੀਸ ਕੇ ਸ਼ੀਸ਼ੀ ਵਿਚ ਪਾਲਵੇ ਫੇਰ ਤਪ ਚੜ੍ਹਨ ਤੋਂ ਇਕ ਘੰਟਾ ਪਹਿਲਾਂ ਦੋ ਰੱਤੀ ਪਤਾਸੇ ਵਿਚ ਪਾਕੇ ਖੁਲਾਵੇ। ਉਪਰੋਂ ਗੋਕਾ ਦੁਧ ਯਾ ਇਮਲੀ ਭਿਜੀ ਹੋਈਦਾ ਪਾਣੀ ਪਲਾਵੇ

ਹੋਰ ਨੁਸਖਾ—ਕੁਸ਼ਤਾ ਅਭ੍ਰਕ ਬਹੁਤੇ ਰੋਗਾਂ ਨੂੰ ਲਾਭਦਾਇਕ ਹੈ ਜੇਹਰ ਪੁਰਾਣੇ ਤਾਪਾਂ ਵਾਲਿਆਂ ਨੂੰ ਦੇਵੇ ਤਾਂ ਇਕ ਰਤੀ ਗੁਲਕੰਦ ਛੇ ਮਾਸੇ ਵਿਚ ਮਲਾਕੇ ਖੁਲਾਵੇ ਜਿਸਨੂੰ ਕਾਂਬੇ ਨਾਲ ਤਪ ਚੜ੍ਹਦਾ ਹੋਵੇ ਉਸਨੂੰ ਇਕ ਰਤੀ ਇਕ ਪਤਾਸੇ ਵਿਚ ਪਾਕੇ ਖੁਲਾਵੇ। ਅਤੇ ਦਮਕਸ਼ੀ(ਦਮਾ) ਵਾਲੇ ਨੂੰ ਇਕ ਰੱਤੀ ਛੇ ਮਾਸੇ ਸ਼ੈਹਤ ਵਿਚ ਮਲਾਕੇ ਖੁਲਾਵੇ॥

ਤਰਕੀਬ ਅਭ੍ਰਕ ਦੇ ਕੁਸ਼ਤਾ ਕਰਨ ਦੀ:--

ਪੰਜ ਤੋਲੇ ਸੁਫੈਦ ਅਭ੍ਰਕ ਨੂੰ ਅਗਵਿਚ ਲਾਲ ਕਰਕੇ ਸਤਵਾਰ ਗੋਕੇ ਦੁਧਵਿਚ ਬੁਜਾਓ ਫੇਰ ਧੋਕੇ ਸੁਕਾ ਲਵੇ ਅਤੇ ਕੁਟਕੇ-ਦਸ ਤੋਲੇ ਸ਼ੋਰਾ ਕਲਮੀ ਤਿੰਨ ਤੋਲੇ ਗੁੜ ਥੋੜੇ ਜਿਹੇ ਪਾਣੀਵਿਚ ਘੋਲਕੇ ਕੁਟਿਆ ਅਭ੍ਰਕ ਅਤੇ ਸ਼ੋਰੇ ਨੂੰ ਇਸ ਘੋਲੇ ਹੋਏ ਗੁੜ ਵਿਚ ਰਲਾਕੇ ਟਿਕੀ

ਬਣਾਕੇ ਧੁਪੇ ਸੁਕਾ ਲਵੇ ਫੇਰ ਦੋ ਪਿਆਲਿਆਂ ਵਿਚ ਸਿਪਟ ਕਰਕੇ ਟੋਆ ਪੁਟਕੇ ਉਸ ਵਿਚ ਸਿਪਟ ਰਖ ਕੇ ੩੫ ਪਾਥੀਆਂ ਦੀ ਅਗ ਦੇਵੇ ਠੰਡਾ ਹੋਵੇ ਤਾ ਕਢਲਵੇ। ਕਿਸੇ ਬਰਤਨ ਵਿਚ ਪਾਣੀ ਪਾਕੇ ਘੋਲ ਦਿਓ ਅਤੇ ਥੋੜਾ ਚਿਰ ਟਿਕਜਾਣਦਿਓ ਅਤੇ ਫਿਰ ਨਤਾਰਸਿਟੋ ਇਸਤਰਾਂ ਸ਼ੋਰਾ ਪਾਣੀ ਵਿਚ ਘੁਲਕੇ ਨਿਕਲ ਜਾਊ ਅਤੇ ਅਭਰਕ ਰੈਹਜਾਊ ਫੇਰਧੁਪੇ ਸੁਕਾਕੇ ਖਰਲ ਕਰ ਲਵੇ ਅਤੇ ਸ਼ੀਸ਼ੀ ਵਿਚ ਪਾ ਰਖੋ। ਜੇਕਰ ਧੁਪ ਵਿਚ ਚਮਕ ਨਾ ਦੇਵੇ ਤਾ ਚੰਗਾ ਬਣਗਿਆਂ ਅਤੇ ਜੇਕਰ ਚਮਕ ਦੇਵੇ ਤਾ ਉਸੇਤਰਾ ਸਿਪਟ ਕਰਕੇ ਫੇਰ ਅਗ ਦੇਵੇ ਅਤੇ ਬਣਾਕੇ ਰਖੋ ॥

## ਤਪਦਿੱਕ

ਇਹ ਬਹੁਤ ਬੁਰੀ ਬਿਮਾਰੀ ਹੈ ਸਾਲਦੇ ਅੰਦਰ ੨ ਹੀ ਇਸ ਬੀਮਾਰੀ ਵਾਲਾ ਮਰਜਾਂਦਾ ਹੈ ਇਲਾਜ ਇਸਦਾ ਸ਼ੁਰੂ ਸ਼ੁਰੂ ਵਿਚਹੀ ਹੋ ਸਕਦਾ ਹੈ ॥

ਇਲਾਜ–ਬੱਕਰੀ ਦਾ ਦੁਧ ਤਾਜਾ ਸੱਤ ਤੋਲੇ, ਸ਼ਰਬਤ ਨੀਲੋਫਰ ਦੋ ਤੋਲੇ, ਪੈਹਲਾਂ ਖੂਬਕਲਾਂ ਸਿਧੀਆਂ ਹੋਈਆਂ ਤਿੰਨ ਮਾਸੇ ਫਕਕੇ ਉਪਰੋਂ ਦੁਧ ਅਤੇ ਸ਼ਰਬਤ ਮਲਾਕੇ ਪੀਵੇ। ਦੁਧ ਰੋਜ ਇਕ ਇਕ ਤੋਲਾ ਵਧੋਂਦੇ ਜਾਓ। ਜਦ ਪੰਦਰਾਂ ਤੋਲੇ ਹੋ ਜਾਵੇ ਤਾਂ ਇਕ ਇਕ ਤੋਲਾ

ਘਟੌਂਦੇ ਜਾਓ। ਇਸ ਤਰਾਂ ਤਪਦਿਕ ਦਾ ਰੋਗੀ ਤੰਦਰੁਸਤ ਹੋ ਜਾਵੇਗਾ॥

ਫੈਦਾ–ਸਭ ਕਿਸਮ ਦੇ ਤਪਾਂ ਵਿਚ ਦੁਧ ਨੁਕਸਾਨ ਕਰਦਾ ਹੈ, ਪਰ ਤਪਦਿਕ ਵਿਚ ਲਾਭਕਾਰੀ ਹੈ। ਕਿਉਂ? ਹੋਰ ਸਭ ਤਪ ਮਾਦੀ ਹੁੰਦੇ ਹਨ ਅਤੇ ਤਪਦਿਕ ਮਾਦੀ ਨਹੀਂ ਹੁੰਦਾ। ਸਿਰਫ ਗਰਮੀ ਅਤੇ ਖੁਸ਼ਕੀ ਹੁੰਦੀ ਹੈ॥

ਨੁਸਖ਼ਾ–ਸਬਜ ਗਲੋ ਜੋ ਨਿੰਮ ਦੇ ਬਿਰਛ ਤੇ ਚੜ੍ਹੀ ਹੋਈ ਹੋਵੇ ਲਿਆਓ ਅਤੇ ਕੁਟਕੇ ਇਕ ਤੋਲਾ ਰਾਤ ਨੂੰ ਪਾਣੀ ਵਿਚ ਭਿਉਂ ਛਡੋ ਸਵੇਰੇ ਨਤਾਰਕੇ ਦੋ ਤੋਲੇ ਸ਼ਰਬਤ ਨੀਲੋਫਰ ਮਲਾਕੇ ਖੂਬਕਲਾਂ ਸੋਧੀਆਂ ਹੋਈਆਂ ਦੋ ਮਾਸੇ ਫਕਕੇ ਉਪਰੋਂ ਇਹ ਪੀਓ। ਦੋ ਹਫਤੇ ਇਸ ਦਵਾਈ ਦੇ ਸੇਵਨ ਕਰਨ ਨਾਲ ਰੋਗੀ ਰਾਜੀ ਹੋਵੇ। ਜੇਕਰ ਖਾਂਸੀ ਬੀ ਹੋਵੇ ਤਾਂ ਗਲੋ ਦੇ ਨਾਲ ਹੀ ਮੁਲੱਠੀ ਚਾਰ ਮਾਸੇ ਛਿੱਲਕੇ ਕੁਟਕੇ ਭਿਉਂ ਦਿਓ ਅਤੇ ਜੇਕਰ ਬਿਮਾਰ ਗਰਮੀ ਬਹੁਤ ਮੰਨਦਾ ਹੋਵੇ ਤਾਂ ਮਗਜ ਖਿਆਰੇਨ ਛੇ ਮਾਸੇ ਘੋਟਕੇ ਉਪਰ ਲਿਖਿਆ ਪਾਣੀ ਪਾਕੇ ਪਲਾਓ॥

ਤਰਕੀਬ ਖੂਬਕਲਾਂ ਦੇ ਸੋਧਣ ਦੀ–ਇਕ ਪਾਉ ਖੂਬਕਲਾਂ ਢਿਲੀ ਪੋਟਲੀ ਵਿਚ ਬੰਨ੍ਹਕੇ ਇਕ ਦਿਨ ਰਾਤ ਖੂਹ ਵਿਚ ਲਟਕਾ ਛੱਡੋ ਫੇਰ ਖੂਹ ਵਿਚੋਂ ਕੱਢਕੇ ਛਾਵੇਂ ਸੁਕਾ ਛੱਡੋ ਅਤੇ ਬੋਤਲ ਵਿਚ ਪਾ ਰਖੋ॥

ਫੈਦਾ—ਬਾਜੇ ਲਿਸਕਾ ਅਤੇ ਤਪਦਿਕ ਵਿਚ ਫਰਕ ਨਹੀਂ ਕਰ ਸਕਦੇ ਲਿਸਕਾ ਸਮਝਕੇ ਗਰਮ ਦਵਾਈਆਂ ਦੇ ਦੇਕੇ ਬਿਮਾਰ ਨੂੰ ਛੇਤੀ ਮਾਰ ਦਿੰਦੇਹਨ। ਪਰ ਪੱਕੀ ਨਸ਼ਾਨੀ ਤਪਦਿਕ ਦੀ ਇਹ ਹੈ ਕਿ ਖਾਣਾ ਖਾਣ ਦੇ ਪਿਛੇ ਤੇਜ ਹੋ ਜਾਂਦਾ ਹੈ ਬਿਮਾਰ ਨੂੰ ਹਮੇਸ਼ਾ ਠੰਡੇ ਮਕਾਨ ਵਿਚ ਰਖੇ ਗਮ ਅਤੇ ਗੁਸਾ ਪਾਸ ਨਾ ਔਣ ਦਿਓ। ਅਤੇ ਪਿਆਸ ਨੂੰ ਬੀ ਕੁਝ ਮਾਰਨਾ ਚਾਹੀਏ। ਬਾਰ ਬਾਰ ਪਾਣੀ ਨਾਲ ਮੇਹਦਾ ਬਿਗੜ ਜਾਂਦਾ ਹੈ॥

ਨੁਸਖਾ—ਸਬਜ਼ ਮਕੋਦਾ ਪਾਣੀ ਸਤ ਤੋਲੇ ਸ਼ਰਬਤ ਨੀਲੋਫਰ ਦੋ ਤੋਲੇ ਖੂਬਕਲਾਂ ਛੇਮਾਸੇ ਫਕਕੇ ਉਪਰੋਂ ਇਹ ਪੀਵੇ। ਰੋਜ ਇਕ ਤੋਲਾ ਸਬਜ ਮਕੋ ਦਾ ਪਾਣੀ ਵਧੌਂਦੇ ਜਾਵੇ ਦੋ ਹਫਤਿਆਂ ਪਿਛੋਂ ਇਕ ਤੋਲਾ ਘਟੌਂਦੇ ਆਓ। ਕਦੇ ਕਦੇ ਜੇਕਰ ਖਾਂਸੀ ਹੋਵੇ ਤਾਂ ਬੀਹਦਾਣਾ ਮੁਲਠੀ ਹਰ ਇਕ ਤਿੰਨ ਤਿੰਨ ਮਾਸੇ ਦੋਹਾਂ ਦਾ ਲਵਾਬ ਕਢਕੇ ਉਪਰ ਲਿਖੇ ਪਾਣੀ ਵਿਚ ਮਲ਼ਾ ਲਵੇ॥

ਫੈਦਾ—ਦਿਕ ਵਾਲੇ ਦੇ ਤੇਲਾਂ ਅਤੇ ਨੱਕ ਵਿਚ ਕੱਦੂ ਰੌਗਨ ਪੌਣਾ ਬਹੁਤ ਲਾਭਦਾਇਕ ਹੈ॥

ਜੁਦਰੀ ਦ ਹਸਬਾ—ਜੁਦਰੀ ( ਮਾਤਾ ਵਡੀ ਨੂੰ ਕੈਹੰਦੇ ਹਨ ) ਹਸਬੇ ਨੂੰ (ਖਸਰਾ ਕੈਹੰਦੇ ਹਨ) ਦੋਨਾ ਵਿਚ ਤਪਤੇਜ ਅਤੇ ਬੇਚੈਨੀ ਬਹੁਤ ਹੁੰਦੀ ਹੈ॥

ਇਲਾਜ—ਲੜਕਿਆਂ ਦੇ ਸਿਰ ਉਤੇ ਮੌਸਮ ਦੇ ਸ਼ੁਰੂ ਵਿਚ ਮਾਤਾ ਨਿਕਲਨ ਤੋਂ ਪਹਿਲਾਂ ਜੋਕਾਂ ਲਗਵਾਨਾ ਚੰਗਾ ਹੈ। ਅਤੇ ਦਿਲ ਨੂੰ ਤਾਕਤ ਦੇਣ ਵਾਲੇ ਕਿਉੜਾ ਗੁਲਾਬ ਸ਼ਰਬਤ ਅਨਾਰ ਪਲੌਣਾ ਚਾਹੀਏ।ਜਦ ਨਿਕਲਨ ਲੱਗੇ ਤਾਂ ਉਨਾਬ ਮਕੋ ਅਰਕ ਗਾਹਜਬਾਨ ਮਿਸਰੀ ਨਾਲ ਮਿਠਾ ਕਰਕੇ ਦਿਓ॥

ਫੈਦਾ—ਗਸ਼ੀ ਦੀ ਹਾਲਤ ਵਿਚ ਫੇਰੀਆਂ ਪਿਨੀਆਂ ਉਤੇ ਖਿਚਵਾਓ॥

ਹੋਰ ਫੈਦਾ—ਜੇਕਰ ਰੁਦਰਾਸ ਦਾ ਮਣਕਾ ਜਿਸ ਦੀ ਬ੍ਰਾਹਣ ਲੋਕ ਮਾਲ਼ਾ ਬਣੌਂਦੇ ਹਨ ਥੋੜੇ ਪਾਣੀ ਨਾਲ ਪੱਥਰ ਉਤੇ ਘਿਸਾਕੇ ਤਿੰਨ ਚਾਰ ਦਿਨ ਬਚੇ ਨੂੰ ਪਲਾਵੇ ਤਾਂ ਮਾਤਾ ਨਹੀ ਨਿਕਲਦੀ ਜੇਕਰ ਨਿਕਲ ਬੀ ਆਵੇ ਤਾਂ ਬਹੁਤ ਥੋੜੀ। ਅਤੇ ਤਕਲੀਫ ਅਤੇ ਗਸ਼ੀ ਕਿਸੇ ਕਿਸਮ ਦਾ ਡਰ ਨਹੀ ਹੋਵੇਗਾ॥

ਜੇਕਰ ਹਰਸਾਲ ਬੱਚੇ ਨੂੰ ਦੋ ਤਿੰਨ ਦਾਣੇ ਸਾਬਤ ਮੋਤੀਆਂਦੇ ਨਿਕਲਵਾਏ ਜਾਣ ਅਤੇ ਤਿੰਨ ਦਿਨ ਖੁਲਾਏ ਜਾਣ ਤਾਂ ਮਾਤਾ ਅਤੇ ਖਸਰਾ ਨਹੀਂ ਨਿਕਲਦਾ ਜੇਕਰ ਨਿਕਲੂ ਵੀ ਤਾਂ ਬਹੁਤ ਥੋੜੇ ਦਾਣੇ ਨਿਕਲਨਗੇ॥

ਫੈਦਾ—ਜਦ ਤਪ ਹੋਵੇ ਅਤੇ ਅਖਾਂ ਵਿਚ ਸੁਰਖੀ ਅਤੇ ਨੱਕ ਨੂੰ ਘੜੀ੨ ਖਜਲਾਏ ਪਿੱਠ ਵਿਚ ਦਰਦ

ਹੋਵੇ ਤਾਂ ਜਾਣ ਲਵੋ ਕਿ ਮਾਤਾ ਯਾ ਖਸਰਾ ਨਿਕਲੇ ਗਾ॥

ਇਲਾਜ ਬਾਰਾਂ ਮੋਤੀ ਸਾਬਤ ਪਾਣੀ ਦੇ ਘੁਟ ਨਾਲ ਬੱਚਾ ਸਾਬਤ ਨੰਘਾ ਲਵੇ ਅਤੇ ਅਨਾਬ ਚਾਰ ਮੁਲਠੀ ਅਧਕੁਟੀ ਕਰਕੇ ਤਿੰਨ ਮਾਸੇ ਅਰਕ ਪਿਤਪਾਪੜੇ ਵਿਚ ਉਬਾਲਕੇ ਮਲਕੇ ਪੁਣਕੇ ਸ਼ਰਬਤ ਨੀਲੋਫਰ ਪਾਕੇ ਪਲਾਓ ਪਰ ਪਹਿਲਾਂ ਖੂਬਕਲਾਂ ਤਿੰਨ ਮਾਸੇ ਫਕਾਓ। ਜਦ ਸੂਈ ਦੇ ਨੱਕੇ ਜਿੰਨੇ ਅਤੇ ਮੱਛਰ ਦਾਂਗੂੰ ਛੋਟੇ ੨ ਦਾਣੇ ਨਿਕਲਣ ਲਗਣ ਤਾਂ ਉਨਾਬ ਅਰਕ ਕਾਹਜ਼ਬਾਨ ਅਤੇ ਅਰਕ ਮਕੋ ਵਿਚ ਭਿਉਂਕੇ ਮਲਕੇ ਛਾਣਕੇ ਮਿਸਰੀ ਪਾਕੇ ਖੂਬਕਲਾਂ ਫਕਾਕੇਪਲਾਓ। ਹਾਂ ਅਰਕ ਪਿਤਪਾਪੜਾ ਸ਼ਰਬਤ ਨੀਲੋਫਰ ਆਦਿਕ ਸਰਦ ਦਵਾਈਆਂ ਨਾ ਦਿਓ ਕਿਉਂਕਿ ਇਹ ਸਰਦਾਈਆਂ ਮਾਤਾ ਅਤੇ ਖਸਰੇ ਦੇ ਨਿਕਲਨ ਵਿਚ ਢਿਲ ਕਰਦੇ ਹਨ॥

ਫਾਇਦਾ—ਜਦੋਂ ਚੇਚਕ ਅਰਥਾਤ ਮਾਤਾ ਨਿਕਲਨ ਵਿਚ ਦੇਰ ਹੋਜਾਵੇ ਅਤੇ ਚਾਰ ਦਿਨ ਗੁਜ਼ਰਜਾਣ ਪੂਰੀ ੨ ਨਾ ਨਿਕਲੀ ਹੋਵੇ ਤਾਂ ਅੰਜੀਰ ਚਾਰ ਦਾਣੇ ਮੁਨੱਕਾ ਸਤ ਦਾਣੇ ਉਨਾਬ ਪੰਜ ਦਾਣੇ ਉਬਾਲ ਕੇ ਮਲਕੇ ਪੁਣਕੇ ਪਲਾਓ ਝਟਪਟ ਮਾਤਾ ਬਾਹਰ ਨਿਕਲ ਆਵੇਗੀ॥

ਹੋਰ ਫਾਇਦਾ—ਦਿਲ ਅਤੇ ਸਾਰੇ ਅੰਦਰ ਦੇ ਪਠਿਆਂ ਦੇ ਬਚਾਉ ਦੇ ਵਾਸਤੇ ਮੋਤੀ ਛੇ ਰੱਤੀ ਪੀਸਕੇ ਫਕਾਉ

ਉਪਰੋਂ ਕਾਹਜ਼ਬਾਨ ਦਾ ਅਰਕ ਪਲਾਓ। ਜਦ ਮਾਤਾ ਚੰਗੀਤਰਾਂ ਭਰਜਾਵੇ ਅਤੇ ਭਰ ਰਹੀ ਹੋਵੇ, ਯਾ ਭਰਕੇ ਮੁੜਨ ਲੱਗੀ ਹੋਵੇ ਤਾਂ ਰੋਜਹੀ ਮੋਤੀ ਫਕਾਕੇ ਅਰਕ ਕਾਹਜ਼ੁਬਾਨ ਪਲੌਂਦੇ ਰਹੋ ਤਾਂ ਬਹੁਤ ਗੁਣਕਾਰੀ ਹਨ ਦਿਲ ਬਿਲਕੁਲ ਕਮਜ਼ੋਰ ਨਹੀਂ ਹੁੰਦਾ॥

ਹੋਰ ਫਾਇਦਾ—ਜੇਕਰ ਦਾਣੇ ਪੱਕਣ ਵਿਚ ਦੇਰ ਲਗੇ ਤਾਂ ਬਾਬੂਨਾ ਬਨਫਸ਼ਾਂ ਖਤਮੀ ਕਣਕ ਦੇ ਆਟੇ ਦਾ ਸੂੜਾ ਤੋਲਾ ਤੋਲਾ ਪਾਣੀ ਵਿਚ ਪਕਾਕੇ ਉਬਲਦਾ ਹੋਇਆ ਹੀ ਬਰਤਨ ਬੱਚੇ ਦੀ ਚਾਰਪਾਈ ਦੇ ਹੇਠਾਂ ਰਖਦਿਓ ਉਸ ਪਾਣੀ ਦੀ ਭਾਫ ਜਦ ਬੱਚੇ ਦੇ ਬਦਨ ਨੂੰ ਲਗੇਗੀ ਤਾਂ ਛਾਲੇ ਭਰਨ ਲਗ ਜਾਣਗੇ। ਜਦ ਜਾਣੀਏ ਕਿ ਮਾਤਾ ਮੁੜਨ ਲੱਗੀ ਹੈ ਅਤੇ ਦਾਣੇ ਫਿੱਸਕੇ ਓਨਾਂ ਉਪਰ ਪੀਪ ਜਿਹੀ ਲਗੀ ਹੋਈਹੈ ਤਾਂ ਓਨਾਂ ਛਾਲਿਆਂ ਨੂੰ ਇਸਤਰਾਂ ਸੁਕਾਉਣਾ ਚਾਹੀਏ ਕਿ ਛਾਨਣੀ ਵਿਚ ਰੇਤ ਛਾਣਕੇ ਉਸ ਰੇਤ ਉਪਰ ਬੱਚੇ ਨੂੰ ਲਟਾਓ। ਜਾਂ ਏਰਨਿਆਂ ਨੂੰ ਸਾੜਕੇ ਤਾਂ ਰਾਖ ਕਿਸੇ ਵਿਰਲੇ ਜੇਹੇ ਕਪੜੇ ਵਿਚ ਪਾਕੇ ਛਾਲਿਆਂ ਉਤੇ ਝਾੜੋ ਏਹਨਾਂ ਤਰਕੀਬਾਂ ਨਾਲ ਛਾਲੇ ਛੇਤੀ ਸੁਕਜਾਣਗੇ ਬਾਜੇ ਵੇਲੇ ਬਹੁਤ ਖਾਰਸ਼ ਹੁੰਦੀ ਹੈ ਅਤੇ ਬੱਚਾ ਖੁਰਕਣ ਲਗਦਾ ਹੈ। ਇਹ ਗਲ ਚੰਗੀ ਨਹੀਂ ਬੱਚੇ ਦੇ ਹੱਥਾਂ ਵਿਚ ਥੈਲੀਆਂ ਪਾ ਦੇਣੀਆਂ ਚਾਹੀਦੀਆਂ ਹਨ ਅਤੇ ਭੋਜ ਪਤਰ

ਦੀ ਧੂਨੀ ਬਦਨ ਨੂੰ ਦੇਣੀ ਚਾਹੀਏ ਤਾਂ ਖਾਰਸ਼ ਨਹੀਂ ਹੋਵੇਗੀ ॥

ਹੋਰ ਫਾਇਦਾ—ਜੇਕਰ ਛਾਲੇ ਜ਼ਖਮ ਹੋਜਾਣ ਅਤੇ ਬਦਬੂ ਔਣ ਲਗਜਾਵੇ ਤਾਂ ਰਾਲ ਦੋ ਤੋਲੇ ਬਰੀਕ ਪੀਸਕੇ ਵਿਚ ਚਾਰ ਤੋਲੇ ਰੋਗਨ ਚੰਬੇਲੀ ਮਲਾਕੇ ਆਟੇ ਵਾਂਗ ਗੁੰਨ੍ਹੋ ਫੇਰ ਚਾਰ ਤੋਲੇ ਪਾਣੀ ਪਾਕੇ ਹੱਥ ਨਾਲ ਰਿੜਕੋ ਫੇਰ ਉਹ ਪਾਣੀ ਨਤਾਰ ਸੁਟੋ ਤੇ ਹੋਰ ਪਾਣੀ ਪਾਕੇ ਰਿੜਕੋ । ਇਸ ਤਰਾਂ ਚਾਲੀ ਵਾਰ ਧੋਵੇ ਫੇਰ ਇਕ ਟੱਲੀ ਉਤੇ ਲਾਕੇ ਜ਼ਖਮਾਂ ਉਤੇ ਚੰਬੇੜ ਦੇਵੇ ॥

ਹੋਰ ਨੁਸਖਾ—ਨਿੰਮ ਦੇ ਪੱਤੇ ਚਾਰ ਤੋਲੇ ਪੀਸਕੇ ਟਿੱਕੀ ਬਣਾਕੇ ਉਸ ਟਿੱਕੀ ਨੂੰ ਦਸਤੋਲੇ ਗੋਕੇ ਘਿਉ ਵਿਚ ਸਾੜੋ ਫੇਰ ਉਸ ਟਿੱਕੀ ਨੂੰ ਬਾਹਰ ਸਿਟ ਪਾਓ ਅਤੇ ਉਸ ਘਿਉ ਨੂੰ ਦਸ ਪੰਦਰਾਂ ਵਾਰ ਧੋ ਲਵੋ ਫੇਰ ਮੁਰਦਾਸਿੰਗ ਛੇ ਮਾਸੇ ਬਰੀਕ ਪੀਸਕੇ ਮਲਾ ਦਿਓ ਅਤੇ ਕਿਸੇ ਟੱਲੀ ਉਤੇ ਲਾਕੇ ਜ਼ਖਮਾਂ ਉਤੇ ਚੰਬੇੜੋ ਜੇਕਰ ਗਰਮੀ ਜ਼ਿਆਦਾ ਹੋਵੇ ਤਾਂ ਕਾਫੂਰ ਬੀ ਮਲਾਓ । ਜੇਕਰ ਬੱਚਾ ਬਹੁਤ ਖੁਰਕਦਾ ਹੋਵੇ ਤਾਂ ਜਿਸ ਜਿਸ ਜਗਾਂ ਉਤੇ ਖੁਰਕਦਾ ਹੋਵੇ ਕਾਫੂਰ ਗੁਲਾਬ ਵਿਚ ਮਲਾਕੇ ਉਸ ਜਗਾ ਉਤੇ ਮਲੋ ॥

ਫਾਇਦਾ—ਜੇਕਰ ਚੇਚਕ ਦੇ ਅਖੀਰ ਵਿਚ ਦਸਤ ਲਗ ਜਾਣ ਤਾਂ ਇਹ ਨਿਸ਼ਾਨੀ ਖੋਟੀ ਹੈ ਪਰੰਤੂ ਇਲਾਜ

ਕਰਨਾ ਫੇਰ ਬੀ ਜ਼ਰੂਰੀ ਹੈ । ਜ਼ੈਹਰਮੋਹਰਾ ਮੋਤੀ ਕੈਹ-ਰਬਾ ਹਰਇਕ ਮਾਸਾ ਮਾਸ਼ਾ ਬਰੀਕ ਪੀਸਕੇ ਫਕਾਓ ਉਪਰੋਂ ਸ਼ਰਬਤ ਅਨਾਰ ਪਲਾਓ ॥

ਹੋਰ ਨੁਸਖਾ—ਤ੍ਰਿਗ ਮਦੱਬਰ ਵਾਲਾ ਮੇਹਦੇ ਦੀ ਬਿ-ਮਾਰੀ ਵਿਚ ਲਿਖਿਆ ਗਿਆ ਹੈ ॥

ਹੋਰ ਫਾਇਦਾ—ਜੇਕਰ ਚੇਚਕ ਛਿਪ ਜਾਵੇ ਤਾਂ ਖੋਤੇ ਦਾ ਲੇਤਨਾ ਸਾੜਕੇ ਪਾਣੀ ਵਿਚ ਬੁਝਾਵੇ ਠੰਢਾ ਹੋਣ ਤੇ ਉਹ ਪਾਣੀ ਬੱਚੇ ਨੂੰ ਪਲਾ ਦਿਓ ਤਾਂ ਮਾਤਾ ਬਾਹਰ ਨਿਕ-ਲਨ ਲਈ ਮੁਜਰਬ ਹੈ। ਕੰਨ ਨੱਕ ਅਤੇ ਅਖਾਂ ਆਦਿਕ ਦਾ ਬਚਾਉ ਸਿਆਣੀਆਂ ਇਸਤ੍ਰੀਆਂ ਆਪ ਕਰ ਸਕਦੀਆਂ ਹਨ ਏਥੇ ਜ਼ਿਆਦਾ ਲਿਖਣ ਦੀ ਗੁੰਜਾਇਸ਼ ਨਹੀਂ ਹੈ ॥

## ਤਾਊਨ (ਪਲੇਗ)

ਇਹ ਬਿਮਾਰੀ ਆਮ ਮਸ਼ਹੂਰ ਹੈ ਇਸਨੂੰ ਪਲੇਗ ਅੰਗ੍ਰੇਜ਼ੀ ਵਿਚ ਆਖਦੇ ਹਨ। ਲਛਣ ਇਸਦਾ ਇਹ ਹੈ ਕਿ ਬਗਲਾਂ ਵਿਚ ਜਾਂ ਪੱਟਿਆਂ ਵਿਚ ਯਾ ਕੰਨ ਦੇ ਪਿਛੇ ਸਖਤ ਵਰਮ (ਸੋਜਸ਼) ਹੋ ਜਾਂਦੇ ਨਾਲ ਰੋਗੀ ਨੂੰ ਤਪ ਚੜ੍ਹ ਜਾਂਦਾ ਹੈ ਅਤੇ ਰੋਗੀ ਬਹੁਤ ਹੀ ਬੇਚੈਨ ਹੋ ਜਾਂਦਾ ਹੈ। ਇਹ ਬਹੁਤ ਬੁਰਾ ਰੋਗ ਬਿਮਾਰ ਮਾਰ ਦੇਣ ਵਾਲਾ ਹੈ। ਤਬੀਬ ਲੋਕ ਇਸਦੇ ਇਲਾਜ ਵਿਚ ਵਡੀ ਭੁੱਲ ਕਰਦੇ ਹੈਨ।

ਇਲਾਜ—ਪਹਿਲੇ ਤਾਂ ਇਹੋ ਵੱਡਾ ਇਲਾਜ ਹੈ ਕਿ

ਰੋਗੀ ਆਪਣੇ ਹੌਸਲੇ ਨੂੰ ਡਿਗਣ ਨਾ ਦੇਵੇ ਜਿੰਨਾਂ ਹੌਸਲੇ ਵਾਲਾ ਹੋਵੇਗਾ ਓਨਾ ਹੀਂ ਉਸਦੇ ਬਚਣ ਦੀ ਆਸ ਹੈ, ਇਸੇ ਲਈ ਦਿਲਦੀ ਤਾਕਤ ਵਧੌਂਣ ਵਾਲੀਆਂ ਦਵਾਈਆਂ ਖੁਲਾਈਆ ਜਾਂਦੀਆ ਹਨ। ਜਿਹਾਂਕਿ ਖਮੀਰਾ – ਸੰਦਲ, ਖਮੀਰਾ ਜ਼ੈਹਰ ਮੌਹਰਾ ਆਦਿਕ ਜੋ ਦਿਲਦੀ ਬਿਮਾਰੀਆਂ ਵਿਚ ਲਿਖੇ ਗਏ ਹਨ ਸਭ ਲਾਭ ਦਾਇਕ ਹਨ॥

ਦੂਸਰਾ ਇਲਾਜ ਇਹ ਹੈ ਕਿ ਮਕਾਨ ਬਦਲ ਲੈਣਾ ਚਾਹੀਏ। ਕਿਉਂ ਕਿ ਹਵਾ ਦਾ ਬਦਲਨਾ ਹਰਇਕ ਰੋਗ ਲਈ ਚੰਗਾ ਹੈ। ਪਰ ਇਸ ਰੋਗੀਲਈ ਤਾਂ ਜਰੂਰਹੀ ਹਵਾ ਦਾ ਬਦਲਨਾ ਚੰਗਾ ਹੈ॥

ਨੁਸਖਾ–ਗਿਲਅਰਮਨੀ, ਨਿਰਮਸੀ ਨਰਕਚੂਰ, ਹਲਦੀ ਸੰਦਲ ਸੁਰਖ, ਸੰਦਲ ਸਫੈਦ, ਗਿਲਮਖਤੂਮ ਹਰ ਇਕ ਤਿੰਨ ਤਿੰਨ ਮਾਸੇ ਬਰੀਕ ਪੀਸਕੇ ਛੋਟੇ ਬੇਰ ਦੇ ਬਰਾਬਰ ਗੋਲੀਆਂ ਬਣਾ ਰਖੋ, ਹਰ ਰੋਜ ਦੋ ਮਾਸੇ ਖਾਓ ਅਤੇ ਉਪਰੋ ਗੁਲਾਬ ਪੀਓ॥

ਨੁਸਖਾ–ਸ਼ਹਿਦ ਅਤੇ ਖੰਡ ਦੋਵਾਂ ਨੂੰ ਮਿਲਾਕੇ ਵਰਮ (ਗਿਲਟੀ) ਉਤੇ ਰਖੋਤਾਂ ਬਹੁਤ ਹੱਛਾ ਇਲਾਜ ਹੈ।

ਹੋਰ ਨੁਸਖਾ– ਅਲਸੀ ਬਰੀਕ ਪੀਸਕੇ ਕਣਕ ਦਾ ਆਟਾ ਹਰ ਇਕ ਦੋ ਤੋਲੇ ਪਿਆਜ ਛੇ ਮਾਸੇ ਜੰਗਲੀ ਕਬੂਤਰ ਦੀ ਵਿੱਠ ਤਿੰਨ ਮਾਸੇ, ਸੁਹਾਗਾ ਇਕ ਮਾਸਾ,

ਲੂਣ ਇਕ ਮਾਸਾ ਗੋਕੇ ਦੁਧ ਵਿਚ ਪਕਾਕੇ ਦਿਨ ਵਿਚ ਦੋ ਵਾਰ ਕੋਸਾ ਕੋਸਾ, ਵਰਮ ਉਤੇ ਬੰਨੋ ਵਰਮ(ਗਿਲਟੀ) ਫੁਟਕੇ ਪਾਕ ਨਿਕਲ ਜਾਵੇਗੀ, ਫੇਰ ਜ਼ਖਮ ਭਰਨ ਵਾਸਤੇਮੱਲਮ ਲਗਾਓ। ਮੱਲ੍ਹਮ ਦੇ ਨੁਸਖੇ ਅਗੇ ਬਹੁਤ ਔਣਗੇ॥

ਫੈਦਾ—ਮੈਂ ਚਾਰ ਚਾਰ ਰੱਤੀ ਤਕ ਕਾਫੂਰ ਇਸ ਰੋਗ ਵਾਲਿਆਂ ਨੂੰ ਖੁਲਾਇਆ ਹੈ ਅਤੇ ਰੋਗੀ ਨੂੰ ਇਹਬੀ ਕਿਹਾ ਕਿ ਹਰ ਵੇਲੇ ਕਾਫੂਰ ਸੁੰਘਦੇ ਰਹੋ। ਹਰ ਇਕ ਘਰਦੇ ਆਦਮੀਆਂ ਨੂੰ ਕਿਹਾ ਕਿ ਮੁਸ਼ਕਾਫੂਰ ਆਪਣੇ ਪਾਸ ਰਖੋ ਇਸ ਤਰਾਂ ਕਰਨ ਨਾਲ ਬਹੁਤ ਰੋਗੀ ਤੰਦਰੁਸਤ ਹੋਏ। ਮੇਰਾ ਹੌਸਲਾ ਚਾਰ ਰੱਤੀ ਕਾਫੂਰ ਖਲੌਨ ਤੋਂ ਜ਼ਿਆਦਾ ਨਹੀਂ ਪਿਆ, ਪਰ ਸ਼ੇਖ ਬੂਅਲੀ ਸੀਨਾ ਸਾਹਿਬ ਮਰਹੂਮ ਲਿਖਦੇ ਹਨ, ਕਿ ਮੈਂ ਤਾਊਨ ਵਾਲਿਆਂ ਨੂੰ ਇਕ ਇਕ ਤੋਲਾ ਤਕ ਕਾਫੂਰ ਖੁਲਾਇਆ ਅਤੇ ਉਹ ਦਿਨ ਤੰਦ-ਰੁਸਤ ਹੋਗਏ। ਸ਼ਾਇਦ ਸਾਹਿਬ ਕਰਾਮਾਤੀ ਹੋਣਗੇ ਜੋ ਇਤਨਾ ੨ ਕਾਫੂਰ ਖੁਲਾ ਦਿੰਦੇ ਸਨ। ਅਤੇ ਫੇਰ ਲਿਖਦੇ ਹਨ ਕਿ ਤਾਊਨ ਦੇ ਦਿਨਾਂ ਵਿਚ ਗਾਈਂ ਦਾ ਘਿਉ ਅਤੇ ਗਾਈਂ ਦਾ ਦੁਧ ਬਹੁਤ ਲਾਭਦਾਇਕ ਹੈ। ਬਲਕੇ ਇਹ ਬੀ ਲਿਖਦੇ ਹਨ ਕਿ ਜਿਸ ਘਰ ਵਿਚ ਗਾਈਂ ਹੋਵੇਗੀ ਉਸ ਘਰ ਵਿਚ ਪਲੇਗ ਦਾ ਖਤਰਾ ਨਹੀਂ॥

## ਔਰਾਮ ਵ ਬਸੂਰ

ਬਾਜੇ ਵੇਲੇ ਬਦਨ ਉਤੇ ਕਿਤੇ ੨ ਗੰਦਾ ਖ਼ੂਨ ਹੋਣ ਨਾਲ ਜਾਂ ਖ਼ੂਨ ਦੇ ਜੋਸ਼ਦੇ ਸਬੱਬ ਬਦਨ ਉਤੇ ਫੋੜੇ ਨਿਕਲ ਔਂਦੇ ਹਨ॥

ਇਲਾਜ--ਉਪਰ ਲਿਖੀ ਪਲੇਗ ਵਾਲੀ ਪੁਲਟਸ ਬੰਨ੍ਹੋ॥

ਨੁਸਖਾ ਮਲੱਮ--ਤਿਲਾਂ ਦਾ ਤੇਲ ਦੋ ਤੋਲੇ, ਸਫੈਦਾ ਕਾਸ਼ਗਰੀ ਨੌਂ ਮਾਸ਼ੇ ਮੋਮ ਇਕ ਤੋਲਾ, ਇਕ ਅੰਡੇ ਦੀ ਸਫੈਦੀ ਪਹਿਲੇ ਤੇਲ ਅਤੇ ਮੋਮ ਨੂੰ ਪਿਘਲਾਓ ਫੇਰ ਹੇਠਾਂ ਉਤਾਰਕੇ ਸਫੈਦਾ ਮਲਾਓ ਫੇਰ ਸਫੈਦੀ ਅੰਡੇ ਦੀ ਮਲਾ ਦਿਓ। ਬਸ ਮਲੱਮ ਬਣ ਗਈ ਫੋੜੇ ਉਤੇ ਲਗਾਓ। ਇਹ ਮੱਲਮ ਅਗਦੇ ਸੜੇ ਹੋਏ ਨੂੰ ਬੀ ਬਹੁਤ ਫੈਦਾ ਕਰਦੀ ਹੈ॥

ਨੁਸਖਾ—ਮਲੱਮ ਸਿਆਹ ਜੋ ਹਰ ਕਿਸਮ ਦੇ ਫੋੜਿਆਂ ਨੂੰ ਪਕੌਂਦੀ ਹੈ ਅਤੇ ਪਕਾਕੇ ਪੀਪ ਨੂੰ ਚੰਗੀ ਤਰਾਂ ਕੱਢ ਦਿੰਦੀ ਹੈ। ਤਿਲਾਂ ਦਾ ਤੇਲ ਸੱਤ ਤੋਲੇ ਸਫੈਦਾ ਕਾਸ਼ਗਰੀ ਇਕ ਤੋਲਾ ਪਹਿਲੇ ਸਫੈਦੇ ਨੂੰ ਬਰੀਕ ਪੀਸਕੇ ਫੇਰ ਤਿਲਾਂ ਦੇ ਤੇਲ ਵਿਚ ਪਾਕੇ ਇਕ ਕੜਾਹੀ ਵਿਚ ਨਰਮ ਅਗ ਉਤੇ ਪਕਾਓ ਅਤੇ ਨਿੱਮ ਦੀ ਲਕੜੀ ਨਾਲ ਹਲੌਂਦੇ ਰਹੋ ਚੰਗਾ ਪਕ ਜਾਣ ਦੀ ਇਹ ਨਸ਼ਾਨੀ ਹੈ ਕਿ

ਇਕ ਬੂੰਦ ਪਾਣੀ ਵਿਚ ਸੁਟੋ ਜੇਕਰ ਉਹ ਬੂੰਦ ਦਵਾਈ ਦੀ ਜੰਮ ਜਾਏ ਤਾਂ ਸਮਝੋ ਪਕੀ ਹੈ ਜੇ ਫੈਲ ਜਾਵੇ ਤਾਂ ਕੱਚੀ ਹੈ। ਫੇਰ ਹੇਠਾਂ ਉਤਾਰ ਕੇ ਡਬੀ ਵਿਚ ਪਾ ਰਖੋ। ਇਕ ਕਪੜੇ ਦੀ ਪਟੀ ਵਿਚ ਮੂੰਹ ਰਖਕੇ ਉਸ ਉਤੇ ਦਵਾਈ ਲਾਕੇ ਫੋੜੇ ਉਪਰ ਚੰਬੇੜ ਦਿਓ॥

ਨੁਸਖਾ ਮਰਹਮ—ਹਰ ਕਿਸਮ ਦੇ ਫੋੜਿਆਂ ਨੂੰ ਯਾ ਤੇ ਇਸੇ ਤਰਾਂ ਹੀ ਬਠਾਲ ਦਿੰਦਾ ਹੈ ਯਾ ਫਾੜਕੇ ਪੀਪ ਕੱਢ ਦਿੰਦਾ ਹੈ ਅਤੇ ਨਸੂਰ ਨੂੰ ਬੀ ਇਹ ਮਲੱਮ ਬਹੁਤ ਅਛੀ ਹੈ। ਜਵਾਂ ਦਾ ਆਟਾ ਤਿੰਨ ਮਾਸੇ ਇਕ ਅੰਡੇ ਦੀ ਜਰਦੀ ਸ਼ਹਿਦ ਛੇ ਮਾਸੇ ਹਥ ਨਾਲ ਬਹੁਤ ਚੰਗੀ ਤਰਾਂ ਰਲਾ ਲਵੋ ਅਤੇ ਲੇਪ ਕਰੋ॥

ਨੁਸਖਾ—ਮਲੱਮ ਜੋ ਪੀਪ ਕੱਢਕੇ ਬਹੁਤ ਸ਼ਤਾਬੀ ਜ਼ਖਮ ਨੂੰ ਭਰ ਦਿੰਦਾ ਹੈ ਇਕ ਕੜਾਹੇ ਵਿਚ ਪੰਜ ਤੋਲੇ ਤਿਲਾਂ ਦਾ ਤੇਲ ਸਿਰਕਾ ਇਕ ਤੋਲਾ ਕੜਛੇ ਵਿਚ ਪਾਕੇ ਅੱਗ ਤੇ ਰਖੋ ਜਦੋਂ ਸਿਰਕਾ ਸੜ ਜਾਵੇ ਫੇਰ ਮੋਮ ਤਿੰਨ ਤੋਲੇ ਪਾਓ ਜਦ ਮੋਮ ਪਿਗਲ ਜਾਵੇ ਤਾਂ ਮੁਰਦਾ ਸਿੰਗ ਤਿਨ ਤੋਲੇ ਜੋ ਬਰੀਕ ਪੀਸਕੇ ਪਹਿਲੇ ਹੀ ਕਪੜ ਛਾਣ ਕਰ ਰਖਿਆ ਹੋਵੇ ਹੇਠਾ ਉਤਾਰ ਕੇ ਪਾਓ। ਅਤੇ ਖੂਬ ਲੋਹੇ ਦੀ ਸੀਖ ਨਾਲ ਮਲਾਦਿਓ ।ਤੇ ਹੇਠਾਂ ਉਤਾਰ ਕੇ ਕਿਸੇ ਡਬੀ ਵਿਚ ਪਾ ਰਖੋ ਅਤੇ ਨਸੂਰ ਉਤੇ ਲਾਓ॥

ਨੁਸਖਾ ਜੋ ਵਰਮ ਬੱਧ ਨੂੰ ਦੂਰ ਕਰੇ। ਆਦਮੀ ਦੇ ਚੱਡਿਆਂ ਵਿਚ ਸਖਤ ਵਰਮ ਹੋ ਜਾਂਦਾ ਹੈ ਉਸਨੂੰ ਬਦ (ਵਧਰ) ਕੈਂਹਦੇ ਹਨ। ਤੁਰਨਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਘੀ ਕਵਾਰ ਦਾ ਇਕ ਪਤਾ ਲੈਕੇ ਅੱਗ ਉਤੇ ਗਰਮ ਕਰਕੇ ਇਕ ਪਾਸਾ ਛਿਲ ਸੁਟੋ ਅੰਬਾ ਹਲਦੀ ਫਟਕੜੀ ਦੋਨੋ ਤਿੰਨ ਤਿੰਨ ਮਾਸੇ ਬਰੀਕ ਪੀਸਕੇ ਘੀ ਕਵਾਰ ਦੇ ਪੱਤੇ ਉਤੇ ਛਿੜਕ ਲਵੇ ਅਤੇ ਕੋਸੀ ਕੋਸੀ ਵਧਰ ਉਤੇ ਬੰਨੇ। ਜੇਕਰ ਬੇਚੈਨੀ ਬਹੁਤ ਹੋਵੇ ਤਾਂ ਖਸਖਾਸ ਕੁਟਕੇ ਗਊ ਦੇ ਦੁਧ ਵਿਚ ਪਕਾਓ ਅਤੇ ਬਰੀਕ ਪੀਸੋਂ ਕਿ ਮਲ੍ਹਮ ਜੇਹੀ ਬਣ ਜਾਏ ਫੇਰ ਤਿਲਾਂ ਦਾ ਤੇਲ ਮੋਮ ਅੱਗ ਉਤੇ ਪਿਗਲਾਕੇ ਗੁਲ ਸੁਰਖ ਤਿੰਨ ਮਾਸੇ ਕੇਸਰ ਇਕ ਮਾਸਾ ਸਾਰੀਆਂ ਚੀਜ਼ਾਂ ਨੂੰ ਇਕ ਜਗਾਂ ਮਲਾ ਲਵੇ, ਅਤੇ ਵੱਧ ਉਤੇ ਜਾਂ ਫੋੜੇ ਉਤੇ ਬੰਨੋ ਝੱਟ ਅਰਾਮ ਹੋਵੇ ॥

ਨੁਸਖਾ—ਜੋ ਔਰਾਮ ਮਗਾਬਿਨ ਅਰਥਾਤ ਵੱਧ ਕਛ-ਰਾਲੀ ਅਤੇ ਕਨੇਡੂ ਨੂੰ ਦੂਰ ਕਰਦਾ ਹੈ ਸਿਪੀ ਸਾੜਕੇ ਉਸਦੀ ਰਾਖ ਸ਼ਹਿਦ ਵਿਚ ਰਲਾਕੇ ਵਰਮ ਉਤੇ ਲਾਓ। ਯਾ ਵੜੇਵਿਆਂ ਦੀ ਗਿਰੀ ਇਤਨੀ ਕੁਟੋ ਜੋ ਟਿਕੀ ਬਣ ਜਾਵੇ ਫੇਰ ਕੋਸੀ ਕੋਸੀ ਬੰਨੋ ਜਾਂ ਇਸਿਤਰਾਂ ਇੰਦ੍ਰਾਇਣ ਦੇ ਬੀਜ ਬੰਨੋ ॥

ਨੁਸਖਾ–ਜੋ ਰਸੌਲੀ ਨੂੰ ਦੂਰ ਕਰਦਾ ਹੈ। ਲੋਟਾ ਸੱਜੀ ਚੂਨਾ ਸੰਧੂਰ ਜੰਗਲੀ ਕਬੂਤਰਦੀ ਵਿੱਠ ਸਭਨੂੰ ਕੁਟ ਛਾਣਕੇ ਉਸ ਪਾਣੀ ਵਿਚ ਜਿਸਵਿਚ ਸਾਬੂਣ ਚੰਗਾ ਦੇਸੀ ਘੋਲਿਆ ਹੋਵੇ ਕੁਲ ਦਵਾਈ ਮਲਾਕੇ ਰਸੌਲੀ ਉਤੇ ਮਲੋ ॥

ਹੁਮਰਾ ਇਸਦਾ ਨਾਉਂ ਸੁਰਖਬਾਦਾ ਬੀ ਹੈ

ਚੇਹਰਾ ਖੂਨ ਦੇ ਜੋਸ਼ ਨਾਲ ਅਤਿ ਲਾਲ ਹੋ ਜਾਂਦਾ ਹੈ ਬਹੁਤੀਇਹ ਬਿਮਾਰੀ ਬਾਲਕਾਂ ਨੂੰ ਹੁੰਦੀ ਹੈ

ਇਲਾਜ–ਬੀਹਦਾਣਾ ਤਿੰਨ ਮਾਸੇ ਉਨਾਬ ਪੰਜ ਦਾਣੇ, ਕਾਹਜਬਾਨ ਤਿੰਨ ਮਾਸੇ ਅਰਕ ਮਕੋ ਪੰਜ ਤੋਲੇ ਵਿਚ ਲਵਾਏ ਕੱਢ ਕੇ ਸਰਬਤ ਉਨਾਬ ਦੋ ਤੋਲੇ ਮਲਾਕੇ ਪਲਾਓ॥

ਨੁਸਖਾ ਹਬੂਬ ਰਸੌਂਤ ਅਫੀਮ ਸੰਦਲ ਸੁਰਖ ਨਰਕੂ-ਚੂਰ ਚਾਸਕੂ ਦੋ ਦੋ ਮਾਸੇ ਮੁਰਦਾਸੰਗ ਚਾਰ ਮਾਸੇ ਹਲਦੀ ਮਹਿੰਦੀ ਮਾਸਾ ਮਾਸਾ ਨਿੰਮ ਦੇ ਪਤੇ ਦੋ ਮਾਸੇ ਸਾਰਿਆਂ ਨੂੰ ਕੁਟ ਛਾਣਕੇ ਮੋਠ ਦੇ ਬਰਾਬਰ ਗੋਲੀਆਂ ਬਣਾਓ ਦੋਨੋ ਵੇਲੇ ਇਕ ਇਕ ਗੋਲੀ ਬਚੇ ਨੂੰ ਉਸਦੀ ਮਾਂ ਆਪਣੇ ਦੁਧ ਨਾਲ ਦੇਵੇ ॥

ਫੈਦਾ–ਫਸਾਦ ਖੂਨ ਦੇ ਸਬਬ ਬਹੁਤ ਲੋਕਾਂ ਦੇ ਬੱਚੇ ਇਸ ਬਿਮਾਰੀ ਨਾਲ ਮਰਦੇ ਹਨ ਤਾਂ ਚਾਹੀਏ ਕਿ

ਮਾਂ ਬਾਪ ਨੀਚੇ ਲਿਖੀ ਔਖਧੀ ਨੂੰ ਇਕ ਹਫ਼ਤਾ ਸੇਵਨ ਕਰਕੇ ਫਿਰ ਗ੍ਰਿਹਸਤ ਕਰਨ। ਬਲਕੇ ਇਸਤ੍ਰੀ ਤਾਂ ਗਰਭ ਦੇ ਦਿਨਾਂ ਵਿਚ ਬੀ ਇਸ ਦਵਾਈ ਨੂੰ ਖਾਂਦੀ ਰਹੇ ਤਾਂ ਉਸ ਇਸਤ੍ਰੀ ਦੇ ਬੱਚੇ ਨੂੰ ਸੁਰਖਬਾਦਾ ਦੀ ਬਿਮਾਰੀ ਨਾ ਹੋਵੇਗੀ ਉਨਾਬ ਸਤ ਦਾਣੇ ਸੰਦਲ ਸਫੈਦ ਸੰਦਲ ਸੁਰਖ ਮਹਿੰਦੀ ਦੇ ਪਤੇ ਗੁਲ ਸੁਰਖ ਬ੍ਰਹਮ ਡੰਡੀ ਨੀਲੋਫਰੀ ਹਰ ਇਕ ਤਿੰਨ ਮਾਸੇ ਪਿਤਪਾਪੜਾ ਛੇ ਮਾਸੇ ਮੈਂਹਦੀ ਦੇ ਫੂਲ ਨਿੰਮ ਦੇ ਫੁਲ ਹਰ ਇਕ ਚਾਰ ਮਾਸੇ ਮਿਸਰੀ ਦੋ ਤੋਲੇ ਜੇਕਰ ਮਜਾਜ ਗਰਮ ਹੈ ਤਾਂ ਰਾਤ ਨੂੰ ਭਿਉਂਕੇ ਸਵੇਰੇ ਮਲਕੇ ਪੁਣਕੇ ਪੀਓ ਜੇਕਰ ਬਲਗਮੀ ਮਜਾਜ਼ ਹੈ ਤਾਂ ਉਬਾਲ ਕੇ ਮਲਕੇ ਪੁਣਕੇ ਰੋਜ ਪੀਓ॥

ਸ਼ਰਾ ਮਾਸ਼ਰਾ ਇਤ ਆਦਿਕ ਕਈ ਕਿਸਮ ਦੇ ਵਰਮ ਮੂੰਹ ਉਤੇ ਹੋ ਜਾਂਦੇ ਹਨ ਸਾਰਿਆਂ ਦਾ ਇਕੋ ਇਲਾਜ ਹੀ ਹੈ॥

ਖਨਾਜੀਰ ( ਹਜੀਰਾ ) ਇਸਨੂੰ ਰਾਲਹੀਰਾਂ ਬੀ ਕੈਂਹਦੇ ਹਨ॥

ਇਲਾਜ—ਹਾਥੀ ਦੀ ਲਿਦ ਬਕਰੀ ਦੀਆਂ ਮੇਂਗਣਾ ਬੈਲ ਦਾ ਗੋਬਰ ਸਭ ਦੀ ਰਾਖ ਜੁਦੀ ਜੁਦੀ ਸਿਰਕੇ ਵਿਚ ਮਲਾਕੇ ਹਜੀਰਾਂ ਉਪਰ ਲੇਪ ਕਰੋ॥

ਨੁਸਖਾ—ਤੁਰਬੱਦ ਸਫੈਦ ਸੁੰਡ ਮਸਤਗੀ ਇਕ.

ਇਕ ਤੋਲਾ ਖੰਡ ਤਿੰਨ ਤੋਲੇ ਕੁਟ ਛਾਣਕੇ ਫਕੀ ਬਣਾਓ, ਰੋਜ ਨੌਂ ਮਾਸੇ ਤਾਜੇ ਪਾਣੀ ਨਾਲ ਫਕੋ। ਬਾਦੀ ਅਤੇ ਖਟੀ ਚੀਜ਼ਾਂ ਤੋਂ ਪਰਹੇਜ਼ ਅਤੇ ਕੋਈ ਸਖਤ ਚੀਜ਼ ਭੀ ਨਾ ਖਾਓ ਸਿਰਫ ਦਾਲ ਫੁਲਕਾ ਹੀ ਖਾਓ ॥

ਇਰਕ ਮਦਨੀ ( ਨਾਰਵਾ )

ਅਕਸਰ ਕਰਕੇ ਹਥ ਦੇ ਬਾਜੂ ਜਾਂ ਲੱਤ ਦੀ ਪਿੱਨੀ ਵਿਚ ਹੁੰਦਾ ਹੈ ਆਦਮੀ ਦਿਨ ਬਦਿਨ ਕਮਜੋਰ ਅਤੇ ਬੇਚੈਨ ਹੁੰਦਾ ਜਾਂਦਾ ਹੈ ॥

ਇਲਾਜ--ਜਿਸ ਤਰਫ ਨਾਰਵਾ ਹੋਵੇ ਉਸਤੋਂ ਦੂਸਰੀ ਤਰਫ ਦੀ ਫਸਦ ਬਾਸਲੀਖ ਯਾ ਸਾਫਨ ਖੋਲ੍ਹੋ ॥

ਨੁਸਖਾ-ਏਲੂਆ ਡੇੜ ਮਾਸਾ ਦੂਸਰੇ ਦਿਨ ਤਿੰਨ ਮਾਸੇ ਤੀਸਰੇ ਦਿਨ ਸਾਢੇ ਚਾਰ ਮਾਸੇ ਪਾਣੀ ਨਾਲ ਫਕੋ ਅਤੇ ਨਾਰਵੇ ਦੀ ਜਗਾ ਵੀ ਏਲੂਆ ਹੀ ਲਗਾਓ। ਜੇਕਰ ਬਹੁਤੀ ਜਲਨ ਹੋਵੇ ਤਾਂ ਈਸਬਗੋਲ ਸਿਰਕੇ ਵਿਚ ਭਿਉਂਕੇ ਲੇਪ ਕਰੋ। ਯਾ ਸਾਬਨ ਤਿਲਾਂ ਦੇ ਤੇਲ ਵਿਚ ਘੋਲਕੇ ਲੇਪ ਕਰੋ। ਮੋਰ ਦਾ ਖੰਭ ਗੁੜ ਵਿਚ ਲਪੇਟਕੇ ਖਾਓ ਤਾਂ ਬਹੁਤ ਲਾਭਦਾਇਕ ਹੈ। ਮਾਜੂਨ ਨਾਰਵੇ ਦੇ ਦੂਰ ਕਰਨ ਲਈ ਮੁਜਰੱਬ—ਹਰੜ ਦਾ ਛਿਲਕਾ ਬਹੇੜੇ ਦਾ ਛਿਲਕਾ ਔਲਾ ਖੱਸੀ, ਤੁਰਬਦ ਕਮੀਲਾ ਹਰ ਇਕ ਤੋਲਾ ੨ ਕੁਟ ਛਾਣਕੇ ਗੋਕੇ ਘਿਓ ਵਿਚ ਚਰਬ ਕਰਕੇ ਤਿੰਨਗੁਣੇ ਸ਼ਹਿਦ

ਵਿਚਮਲਾਓ। ਖੁਰਾਕ ਰੋਜ ਨੌ ਮਾਸੇ॥

ਨੁਸਖਾ–ਅੱਕ ਦੇ ਪਤੇ ਗਰਮ ਕਰਕੇ ਮਿੱਠਾ ਤੇਲ ਲਾਕੇ ਨਾਰਵੇ ਤੇ ਬੰਨੋ ਨਾਰਵਾ ਫੌਰਨ ਬਾਹਰ ਨਿਕਲ ਆਊਗਾ। ਪਰ ਤੋੜਨਾ ਨਹੀਂ ਚਾਹੀਏ ਧਾਗੇ ਨਾਲ ਇਕ ਛੋਟੇ ਜਿਹੇ ਮਿੱਟੀ ਦੇ ਢੇਲੇ ਨਾਲ ਬੰਨ ਦਿਓ ਲਟ-ਕਦਾ ਰਹੂਗਾ ਅਤੇ ਭਾਰ ਪੈਕੇ ਸਾਰਾ ਬਾਹਰ ਨਿਕਲ ਆਊ। ਯਾ ਕੁਚਲਾ ਆਦਮੀ ਦੇ ਪਸ਼ਾਪ ਵਿਚ ਘਸਾਕੇ ਨਾਰਵੇ ਉਤੇ ਲਾਓ ਜਾਂ ਅਜਵੈਣ ਆਦਮੀ ਦੇ ਪਸ਼ਾਪ ਉਤੇ ਪੀਸਕੇ ਉਪਰ ਬੰਨੋ॥

ਨੁਸਖਾ–ਜੰਗਲੀ ਕਬੂਤਰ ਦੀ ਵਿੱਠ ਇਕ ਮਾਸਾ ਦੋ ਮਾਸੇ ਗੁੜ ਵਿਚ ਮਲਾਕੇ ਖਾਨਾ ਚੰਗਾ ਹੈ॥

ਜਰਬ ਵ ਹੱਕਾ (ਪਾਉਂ) ਸਾਰੀਆਂ ਉਂਗਲੀਆਂ ਵਿਚ ਤੇ ਖੁਰਕ ਪੈਜਾਂਦੀ ਹੈ॥

ਇਲਾਜ–ਰਾਲ ਇਕ ਤੋਲਾ ਨੀਲਾਥੋਥਾ ਦੋ ਮਾਸੇ ਰਸਕਪੂਰ ਛੇ ਮਾਸੇ ਖੂਬ ਖਰਲ ਕਰੋ ਫੇਰ ਸਰੋਂ ਦਾ ਤੇਲ ਚਾਰ ਤੋਲੇ ਪਾਕੇ ਖੂਬ ਖਰਲ ਕਰੋ ਫੇਰ ਪਾਰਾ ਇਕ ਤੋਲਾ ਪਾਕੇ ਖਰਲ ਕਰੋ ਜਦ ਚੰਗੀਤਰਾਂ ਖਰਲ ਹੋਜਾਵੇ ਤਾਂ ਵਿਚ ਬਹੁਤ ਸਾਰਾ ਠੰਢਾ ਪਾਣੀ ਪਾਕੇ ਹਥ ਨਾਲ ਰਿੜਕੇ ਮਖਣ ਵਾਂਗ ਜੋ ਉਪਰ ਆਵੇ ਲੈਂਦੇ ਜਾਵੋ ਅਤੇ ਕਿਸੇ ਸ਼ੀਸ਼ੀ ਵਿਚ ਪਾਰਖੋ ਅਤੇ ਰੋਜ ਬਦਨ ਉਤੇ ਮਲੋ॥

ਨੁਸਖਾ ਸ਼ਰਬਤ ਹੱਕਾ ਅਤੇ ਜਰਬ ਨੂੰ ਅਤੇ ਹੋਰ ਬੀ ਫੋੜੇ ਫਿਨਸੀਆਂ ਦੇ ਦੂਰ ਕਰਨ ਨੂੰ ਮੁਜਰਬ ਹੈ। ਖਰੀ ਮੈਹੰਦੀ ਦੇ ਪੱਤੇ ਪੰਜ ਤੋਲੇ ਉਨਾਬ ਵਲੈਤੀ ਤਿੰਨ ਤੋਲੇ ਰਾਤ ਨੂੰ ਅਧਸੇਰ ਪਾਣੀ ਵਿੱਚ ਭਿਉਂ ਛਡੋ ਸਵੇਰੇ ਉਬਾਲਕੇ ਮਲ ਛਾਣਕੇ ਮਿਸਰੀ ਤਿੰਨ ਪਾਓ ਵਿਚ ਪਾਕੇ ਪਕਾਕੇ ਸ਼ਰਬਤ ਬਣਾਲਵੋ ਤਿੰਨ ਚਾਰ ਤੋਲੇ ਰੋਜ ਪੀਵੇ ॥

## ਆਤਸ਼ਕ

ਇਹ ਬੀ ਫਸਾਦ ਖੂਨ ਦੀ ਹੀ ਬਿਮਾਰੀ ਹੈ ਅਤੇ ਵੱਡੀ ਨਾਂ ਮੁਰਾਦ ਬਿਮਾਰੀ ਹੈ। ਇੰਦਰੀ ਉਤੇ ਵਰਮ ਹੋ ਜਾਂਦਾ ਹੈ ਸਪਾਰੀ ਖੁਲਦੀ ਨਹੀਂ ਕਿਉਂਕਿ ਓਥੇ ਜ਼ਖਮ ਹੁੰਦੇ ਹਨ ਬਸ ਏਹੋ ਫਰਕ ਸੁਜਾਕ ਅਤੇ ਆਤਸ਼ਕ ਵਿਚ ਹੈ ਕਿ ਇਨਦੇ ਜ਼ਖਮ ਬਾਹਰ ਹੁੰਦੇ ਹਨ ਅਤੇ ਸੁਜ਼ਾਕ ਵਿਚ ਜ਼ਖਮ ਅੰਦਰ ਇਸਨੂੰ ਕੁੱਰਾ ਕੈਹੰਦੇ ਹਨ॥

ਇਲਾਜ—ਬੇਖਜੁਲਾਬੇ ਦਾ ਜੁਲਾਬ ਦਦਰੀ ਵਾਲੇ ਨੂੰ ਅਤੇ ਜਰਬ ਵ ਹੱਕਾ ਵਾਲੇ ਨੂੰ ਆਤਸ਼ਕ ਵਾਲਿਆਂ ਨੂੰ ਅਤੇ ਹੋਰ ਬੀ ਫੋੜੇ ਫਿਨਸੀ ਵਾਲਿਆਂ ਨੂੰ ਬਹੁਤ ਗੁਣ ਕਾਰੀ ਹੈ। ਬੇਖ ਜਲਾਬੇ ਨੂੰ ਪੀਸਕੇ ਕਪੜ ਛਾਣਕਰਕੇ ਰੋਗਨ ਬਦਾਮ ਵਿਚ ਚਰਬ ਕਰਕੇ ਕਿਸੇ ਸ਼ੀਸ਼ੀ ਵਿਚ ਪਾਰਖੋ। ਪਹਿਰ ਡੇ ਤੜਕੇ ਚਾਰ ਮਾਸੇ ਇਹ ਫਕੀ ਗੁਲਕੰਦ ਦੋ ਤੋਲੇ ਵਿਚ ਮਲਾਕੇ ਖਾਵੇ। ਸਵੇਰੇ ਗੁਲ ਗਾਹਜ਼ਬਾਨ

ਅਤੇ ਕਾਹਜਬਾਨ ਤਿੰਨ ਤਿੰਨ ਮਾਸੇ ਮੁਨੱਕਾ ਸਤ ਦਾਣੇ ਪਿਤਪਾਪੜਾ ਚਾਰ ਮਾਸੇ ਚਰਾਇਤਾ ਦੋ ਮਾਸੇ ਗੁਲਕੰਦ ਤਿੰਨ ਤੋਲੇ ਉਬਾਲਕੇ ਮਲ ਛਾਣਕੇ ਪੀਓ। ਜੇਕਰ ਜਵਾਨ ਆਦਮੀ ਹੈ ਤਾਂ ਛੇ ਮਾਸੇ ਸਰਨਾ ਵੀ ਇਸ ਦੁਛਾਂਦੇ ਵਿਚ ਸ਼ਾਮਲ ਕਰੋ ॥

ਨੁਸਖਾ—ਮੁਸਹਿਲ ਆਤਸ਼ਕ ਦੇ ਦੂਰ ਕਰਨ ਨੂੰ ਮੁਜਰੱਬ ਹੈ ਅਤੇ ਪੁਰਾਣੇ ਗਲੇ ਸੜੇ ਫੋੜਿਆਂ ਵਾਲੇ ਨੂੰ ਬੀ ਇਸ ਜਲਾਬ ਤੋਂ ਵਧਕੇ ਹੋਰ ਕੋਈ ਦਵਾ ਚੰਗੀ ਨਹੀਂ। ਜਮਾਲਗੋਟਾ ਮਦੱਬਰ। ਮਦੱਬਰ ਕਰਨ ਦੀ ਤਰਕੀਬ ਇਸਤਿਸਕਾ ਵਿਚ ਲਿਖੀ ਗਈ ਹੈ। ਦਾਨਾ ਇਲਾਇਚੀ ਛੋਟੀ ਰਸਕਪੂਰ ਲੌਂਗ ਗੁੜ ਸਭ ਤਿੰਨ ਤਿੰਨ ਮਾਸੇ ਚੰਗੀ ਤਰਾਂ ਪੀਸਕੇ ਕਪੜ ਛਾਣ ਕਰਕੇ ਰਖਲਵੋ ਪਹਿਲੇ ਸਿਰਫ ਜਮਾਲਗੋਟੇ ਨੂੰ ਖਰਲ ਕਰੋ ਜਿਤਨਾ ਖਰਲ ਕਰੋਗੇ ਉਤਨਾ ਹੀ ਚੰਗਾ ਹੈ ਕੈ ਨਹੀਂ ਲਿਆਵੂਗਾ ਫੇਰ ਸਾਰੀਆਂ ਚੀਜਾਂ ਵਿਚ ਮਲਾਕੇ ਪਾਣੀ ਪਾਕੇ ਚੰਗੀ ਤਰਾਂ ਖਰਲ ਕਰੋ। ਅਤੇ ਚਣੇ ਦੇ ਬਰਾਬਰ ਗੋਲੀਆਂ ਬਨਾ ਰਖੋ ਪਹਰ ਦੇ ਤੜਕੇ ਤਿੰਨ ਚਾਰ ਹਦ ਪੰਜ ਗੋਲੀਆਂ ਗਰਮ ਪਾਣੀ ਨਾਲ ਸਾਬਤ ਨਿਗਲ ਲਉ ਹਰ ਦਸਤ ਦੇ ਪਿਛੋਂ ਦੋ ਘੁਟ ਗਰਮ ਪਾਣੀ ਦੇ ਪੀਂਦੇ ਜਾਵੇ ਦੋ ਪਹਰ ਨੂੰ ਰੇਸ਼ਾ ਖਤਮੀ ਬੀਹਦਾਣਾ ਕਾਹਜਬਾਨ ਹਰ ਇਕ

ਪੰਜ ਮਾਸੇ ਪਾਣੀ ਵਿਚ ਲਵਾਬ ਕੱਢਕੇ ਮਲਕੇ ਪੁਣਕੇ ਦੋ ਤੋਲੇ ਮਿਸਰੀ ਪਾਕੇ ਪੀਓ । ਦੁਪਹਰ ਨੂੰ ਲਵਾਬ ਤਾਂ ਹੀ ਨਿਕਲੂਗਾਂ ਜੇ ਸਵੇਰੇ ਭੇਵਿਆ ਜਾਵੇ ਅਗਲੇ ਦਿਨ ਵੀ ਏਹੋ ਲਵਾਬ ਪੀਓ । ਤੀਸਰੇ ਦਿਨ ਜੁਲਾਬ ਵਾਲੀਆਂ ਗੋਲੀਆਂ ਖਾਓ ਅਤੇ ਲਵਾਬ ਉਸੇ ਤਰਾਂ ਇਹ ਹਕੀਮ ਜਾਚ ਸਕਦਾ ਹੈ ਕਿ ਆਤਸ਼ਕ ਦਾ ਗੰਦਾ ਮੁਵਾਦ ਕਿੰਨੀਆਂ ਜੁਲਾਬਾਂ ਵਿਚ ਖਤਮ ਹੋਊ । ਮੈਂ ਤਾਂ ਤਿੰਨ ਜੁਲਾਬ ਦਿਤਾ ਕਰਦਾ ਹਾਂ ਅਤੇ ਰੋਗੀ ਰਾਜੀ ਹੋ ਜਾਇਆ ਕਰਦੇ ਹਨ ।

ਜੁਲਾਬ ਵਾਲੇ ਦਿਨ ਗਿਜਾ ਖਿਚੜੀ ਅਤੇ ਪਕਦੀ ਖਿਚੜੀ ਵਿਚ ਜਿਨਾ ਘਿਉ ਖਾ ਸਕਦੇ ਹੋਵੇ ਪਾਕੇ ਖਾਵੇ ਅਤੇ ਖੂਬ ਮਜੇਦਾਰ ਬਣਾਕੇ ਖਾਓ । ਏਨਾਂ ਜਲਾਬਾਂ ਦੇ ਪਿਛੋ ਅ-ਬਲਤਾਂ ਹੋਰ ਕੁਝ ਲੋੜ ਹੀ ਨਹੀ ਵਰਮ ਸਭ ਦੂਰ ਹੋਕੇ ਜ਼ਖਮ ਬਿਲਕੁਲ ਆਪ ਹੀ ਆਪ ਸੁਕ ਜਾਂਦੇ ਹਨ ਭਲਾ ਜੇ ਲੋੜ ਪਵੇ ਤਾਂ ਇਹ ਨੁਸਖਾ ਤਿਆਰ ਕਰੋ । ਰਸਕਪੂਰ ਮਦਬਰ ( ਸੋਧਿਆ ਹੋਇਆ ) ਨੌ ਮਾਸੇ ਕਾਲੀ ਮਿਰਚੀ ਦਾਨਾ ਅਲੈਚੀ ਵੱਡੀ ਹਰ ਇਕ ਛੇ ਮਾਸੇ ਪਾਣੀ ਵਿਚ ਘੋਟਕੇ ਚਣੇ ਦੇ ੪ ਰਬਰ ਗੋਲੀਆਂ ਵਟਾਂ ਲਵੋ । ਦੋਨੋ ਵੇਲੇ ਇਕ ਇਕ ਗੋਲੀ ਮਲਾਈ ਯਾ ਕੜਾਹ ਵਿਚ ਰਖਕੇ ਖਾਓ । ਇਹ ਬਹੁਤ ਚੰਗੀਆਂ ਗੋਲੀਆਂ ਹਨ । ਮੂੰਹ ਬਿਲਕੁਲ ਨਹੀਂ ਔਂਦਾ ਗਿਜਾ ਬੇਸਣੀ ਰੋਟੀ ਘਿਉ ਨਾਲ

ਤਰਕੀਬ ਰਸਕਪੂਰ ਦੇ ਮਦਬਰ ਕਰਨ ਦੀ । ਇਸਨੂੰ ਬਰੀਕ ਪੀਸਕੇ ਇਕ ਮਜਬੂਤ ਕਪੜੇ ਵਿਚ ਢਿਲੀ ਪੋਟਲੀ ਬੰਨੋ ਪੋਟਲੀ ਦਾ ਮੂੰਹ ਇਕ ਧਾਗੇ ਨਾਲ ਬੰਨੋ । ਬਿਨ ਬੁਝੀ ਕਲੀ ਅਧਸੇਰ ਲੈਕੇ ਬੁਝਾ ਲਵੇ ਅਤੇ ਪਾਣੀ ਵਿਚ ਘੋਲ ਕੇ ਇਕ ਹਾਂਡੀ ਵਿਚ ਪਾਓ ਵਿਚ ਇਸ ਪੋਟਲੀ ਨੂੰ ਲਟਕਾਓ ਅਤੇ ਚੁਲੇ ਉਤੇ ਚਾਹੜ ਕੇ ਅੱਗ ਬਾਲੋ ਦੋ ਘੰਟੇ ਬਾਦ ਉਤਾਰ ਲਵੇ ਪੋਟਲੀ ਨੂੰ ਧੋਸਿਟੋ ਤੇ ਇਸ ਕਲੀ ਨੂੰ ਸਿਟ ਪਾਓ। ਦੂਸਰੇ ਦਿਨ ਫੇਰ ਇਸੇ ਤਰਾਂ ਕਰੋ ਅਤੇ ਤੀਸਰੇ ਦਿਨ ਵੀ। ਫੇਰ ਪੋਟਲੀ ਨੂੰ ਧੋਕੇ ਸੁਕਾਕੇ ਖੋਲਕੇ ਵੇਖੋ ਕਿ ਬਿਲਕੁਲ ਸਿਆਹ ਹੋਗਿਆ ਹੈ ਜੇਕਰ ਕੁਝ ਕਸਰ ਹੈ ਤਾਂ ਚੌਥੀ ਵਾਰ ਫੇਰ ਕਰ ਲਵੋ ॥

ਨੁਸਖਾ—ਜੋ ਆਤਸ਼ਕ ਦੇ ਜ਼ਖਮਾ ਨੂੰ ਸੁਕਾ ਦੇਵੇ। ਕੱਥਾ ਸਪਾਰੀ ਜਲਾਕੇ ਸੇਲਖੜੀ ਹਲਦੀ ਜਲਾਕੇ ਸੰਧੂਰ ਦਮੁਲਅਖਵੈਣ ਮਲੱਠੀ ਛਿਲਕੇ ਸਭ ਤਿੰਨ ਤਿੰਨ ਮਾਸੇ ਕੁਟਛਾਣਕੇ ਰਖ ਛਡੋ ਪਹਲਾਂ ਜ਼ਖਮ ਨੂੰ ਰੋਗਨ ਗੁਲ ਨਾਲ ਚੋਪੜਕੇ ਉਪਰੋਂ ਦਵਾਈ ਭੁਕ ਦਿਓ ॥

ਨੁਸਖਾ ਮੱਲਮ ਆਤਸ਼ਕ ਦੇ ਜ਼ਖਮਾਂ ਨੂੰ ਭਰਨ ਲਈ ਅਜਮੂਦਾ ਰਾਲ ਤਿਲਾਂ ਦਾ ਤੇਲ ਹਰ ਇਕ ਚਾਰ ਤੋਲੇ, ਮੋਮ ਤਿਨ ਮਾਸੇ ਕਾਫੂਰ ਸਫੈਦਾ ਕਾਸ਼ਗਰੀ ਨੀਲਾ ਥੋਥਾ ਮੁਰਦਾ ਸੰਗ ਹਰ ਇਕ ਦੋ ਮਾਸੇ ਅਲੈਚੀ ਛੋਟੀ ਸਤ

ਪੈਹਲੇ ਰੋਗਨ ਨੂੰ ਅੱਗਤੇ ਚੜ੍ਹਾਕੇ ਛੋਟੀਆਂ ਲੈਚੀਆਂ ਸਾਬਤ ਹੀ ਤੇਲ ਵਿਚ ਪਾ ਦਿਓ। ਜਦ ਇਲੈਚੀਆਂ ਸੜ ਜਾਣ ਤਾਂ ਮੁਰਦਾਸਿੰਗ ਪੀਸਕੇ ਡਾਲ੍ਹੋ ਫੇਰ ਦੋ ਮਿੰਟ ਪਿਛੋਂ ਨੀਲਾਥੋਥਾ ਪੀਸਕੇ ਫੇਰ ਰਾਲ ਪੀਸਕੇ ਫੇਰ ਸੁਫੈਦਾ ਅਤੇ ਮੋਮ ਹੇਠਾਂ ਉਤਾਰਕੇ ਕਾਫੂਰ ਪਾਕੇ ਲੋਹੇਦੇ ਦਸਤੇ ਨਾਲ ਸਾਰੀ ਮਲੱਮ ਨੂੰ ਘੋਟ ਦਿਓ ਫੇਰ ਰੋਜ ਜ਼ਖਮਾਂ ਉਤੇ ਲਾਓ॥

ਫਾਇੰਦਾ—ਚੰਗੇ ਚੰਗੇ ਯੂਨਾਨੀ ਹਕੀਮਾਂ ਦਾ ਫਰਮਾਨ ਹੈ ਕਿ ਆਤਸ਼ਕ ਦੀ ਜੜ ਕੱਟਨ ਨੂੰ ਜਮਾਲਗੋਟੇ ਤੋਂ ਵਧਕੇ ਹੋਰ ਕੋਈ ਦਵਾ ਨਹੀਂ॥

ਉਨਾਂਦਾ ਨੁਸਖਾ—ਕਾਲੀ ਮਿਰਚ ਮੀਚਕੇ ਦੀ ਗਿਰੀ ਜਮਾਲਗੋਟਾ ਮੁਦੱਬਰ (ਸੋਧਿਆ ਹੋਇਆ) ਸੁੰਢ ਹਰ ਇਕ ਛੇ ਮਾਸੇ ਪਾਣੀ ਵਿਚ ਬਹੁਤ ਦੇਰ ਤਕ ਖਰਲ ਕਰੋ, ਚਣੇ ਦੇ ਬਰਾਬਰ ਗੋਲੀਆਂ ਬੰਨ੍ਹੋ ਪੈਹਰ ਦੇ ਤੜਕੇ ਚਾਰ ਪੰਜ ਗੋਲੀਆਂ ਗਰਮ ਪਾਣੀ ਨਾਲ ਸਾਬਤ ਨਿਗਲਲਵੋ॥ ਪੰਜ ਛੇ ਦਸਤ ਖੁਲਕੇ ਹੋਜਾਣਗੇ ਦੋ ਪੈਹਰ ਨੂੰ ਖਿਚੜੀ ਅਤੇ ਪਕਦੀ ਖਿਚੜੀ ਵਿਚ ਘਿਉ ਜਿੰਨਾ ਜੋ ਚਾਹੇ ਪਾਓ ਅਤੇ ਖਾਵੇ। ਇਸੇ ਤਰਾਂ ਇਕ ਦਿਨ ਛਡਕੇ ਦੂਸਰਾ ਜੁਲਾਬ ਕਰੋ॥

ਫਾਇਦਾ—ਉਲਵੀਖਾਨ ਸਾਹਿਬ ਮਰਹੂਮ ਜੋ ਬੜੇ ਪੁਰਾਣੇ ਅਤੇ ਬੜੇ ਲਾਇਕ ਹਕੀਮ ਹੋਏ ਹਨ ਉਨਾਂਦਾ

ਤਰੀਕਾ ਸੀ ਕਿ ਪਹਿਲੇ ਜਮਾਲਗੋਟੇ ਵਾਲੀ ਗੋਲੀਆਂ ਨਾਲ ਇਕ ਦੋ ਜੁਲਾਬ ਕਰਾਕੇ ਫੇਰ ਨੀਲੇਥੋਥੇ ਵਾਲੀਆਂ ਗੋਲੀਆਂ ਖਲੌਂਦੇ ਸਨ ਮੂੰਹ ਬਿਲਕੁਲ ਨਹੀਂ ਔਂਦਾ ਸੀ ਅਤੇ ਬਿਮਾਰ ਠੀਕ ਤੰਦਰੁਸਤ ਹੋਜਾਂਦਾ ਸੀ ॥

ਤਰਕੀਬ—ਨੀਲਾਥੋਥਾ ਬਿਰੀਆਂ (ਭੁਜਾ ਹੋਇਆ) ੧ਤੋਲਾ ਜੰਗ ਹਰੜਾਂ ਤਿੰਨ ਤੋਲੇ ਇਕ ਲੋਹੇ ਦੇ ਬਰਤਨ ਵਿਚ ਜਿਸਨੂੰ ਕਿਲ ਨ ਲਗੇ ਹੋਣ ਨਿੰਮ ਦੇ ਸੋਟੇ ਨਾਲ ਜਿਸਦੇ ਸਿਰ ਤੇ ਇਕ ਮੋਟਾ ਪੈਸਾ ਗਡਵਾ ਲਿਆ ਹੋਵੇ। ਇਕ ਸੌ ਇਕ ੧੦੧ ਕਾਗਤੀ ਨਿੰਬੂਵਾਂ ਦਾ ਅਰਕ ਪਾ ਪਾਕੇ ਖਰਲ ਕਰਕੇ ਚਣੇ ਦੇ ਬਰਾਬਰ ਗੋਲੀਆਂ ਬਣਾ ਰਖੋ। ਦੋਨੋਂ ਵੇਲੇ ਟਿਕ ਇਕ ਗੋਲੀ ਦਹੀਂ ਦੇ ਉਪਰ ਦੀ ਮਲਾਈ ਵਿਚ ਲਪੇਟਕੇ ਨਿਗਲ ਲਵੇ। ਉਪਰੋਂ ਕਣਕ ਦੀ ਰੋਟੀ ਤਿੰਨ ਤੋਲੇ ਘਿਉ ਤਿੰਨ ਤੋਲੇ ਮਿਸਰੀ ਤਿੰਨ ਤੋਲੇ ਚੂਰੀ ਬਣਾਕੇ ਖਾਓ। ਇਕ ਹਫਤੇ ਵਿਚ ਸਭ ਸ਼ਕੈਤਾਂ ਦੂਰ ਹੋ ਜਾਣਗੀਆਂ ਜੇ ਕੁਝ ਕਸਰ ਰਹੇ ਤਾਂ ਇਕ ਸਾਤਾ ਛਡਕੇ ਦੂਸਰੇ ਸਾਤੇ ਫੇਰ ਖਾਓ। ਮੂੰਗੀ ਦੀ ਦਾਲ ਅਤੇ ਮਾਸ ਖਾਣ ਤੋਂ ਬਚੋ। ਬਾਕੀ ਨ ਖਾਣ ਵਾਲੀਆਂ ਚੀਜ਼ਾਂ ਅਚਾਰ ਆਦਕ ਵੀ ਜੇ ਜੀ ਚਾਹੇ ਤਾਂ ਖਾਵੇ ॥

## ਜੁਜ਼ਾਮ (ਕੋਹੜ)

ਫਸਾਦ ਖ਼ੂਨ ਦੇ ਨਾਲ ਬਦਨ ਦਾ ਚਮੜਾ ਫਟ

ਜਾਂਦਾ ਹੈ ॥

ਇਲਾਜ ਮੁੰਜਸ਼ ਅੰਤੇ ਮੁਸਹਿਲ ਕਰਕੇ ਪਿਛੋਂ ਸਫਾਈ ਖ਼ੂਨ ਦੇ ਅਰਕ ਪਲੌਣੇ ਚਾਂਹੀਏ ਅਤੇ ਮਜੂਨ ਖਲੌਣੇ ਚਾਹੀਏ ॥

ਨੁਸਖਾ ਮੁੰਜਸ਼—ਮਕੋ ਦੀਆਂ ਡੋਡੀਆਂ ਚਾਰ ਮਾਸੇ ਉਨਾਬ ਪੰਜ ਦਾਣੇ ਕਾਹਜ਼ਬਾਨ ਤਿੰਨ ਮਾਸੇ ਗੁਲਬਨਖਸ਼ਾ ਪਿੱਤ ਪਾਪੜਾ ਚਰੈਤਾ ਚਾਰ ਚਾਰ ਮਾਸੇ ਅਫਤੇਮੂ ਬਿਸ-ਫੈਜ ਨੀਲਕੰਠੀ ਬ੍ਰਹਮ ਡੰਡੀ ਤਿੰਨ ਤਿੰਨ ਮਾਸੇ ਮੁਨੱਕਾ ਦਸ ਦਾਣੇ ਜੰਗ ਹਰੜਾਂ ਤਿੰਨ ਮਾਸੇ ਗੁਲਕੰਦ ਚਾਰ ਤੋਲੇ ਪਾਣੀ ਵਿਚ ਉਬਾਲਕੇ ਮਲਕੇ ਪੁਣਕੇ ਪਲਾਓ । ਅਠਵੇਂ ਦਿਨ ਜੁਲਾਬ ਵਾਲੀਆਂ ਚੀਜ਼ਾਂ ਮਲਾਕੇ ਜੁਲਾਬ ਦਿਓ ॥

ਮਾਜੂਨ ਨਿੰਮ ਜੋ ਜੁਜ਼ਾਮ ਨੂੰ ਦੂਰ ਕਰਦੀ ਹੈ

ਨੁਸਖਾ—ਨਿੰਮ ਦੇ ਪੱਤੇ ਨਿੰਮ ਦੇ ਫੁਲ ਨਿੰਮ ਦੀ ਜੜ ਦਾ ਛਿਲਕਾ ਜੰਗਲੀ ਅੰਜੀਰ ਦੀ ਟਹਿਣੀਆਂ ਦਾ ਛਿਲਕਾ ਦੋ ਦੋ ਤੋਲੇ ਵਡੀ ਹਰੜ ਦਾ ਛਿਲਕਾ ਪਿਤ-ਪਾਪੜਾ ਧਨੀਆਂ ਚਰੈਤਾ ਜੰਗ ਹਰੜਾਂ ਔਲਾ ਬਹੇੜਾ ਗੁਲ ਸੁਰਖ ਚਿਤਾ ਸੌਂਫ ਸਭ ਤੋਲਾ ਤੋਲਾ ਸਰੋਨਾ ਚਾਰ ਤੋਲੇ ਬਿਸਫੈਜ ਇਕ ਤੋਲਾ ਤ੍ਰਿਫਲੇ ਨੂੰ ਜੁਦਾ ਕੁਟਕੇ ਗੋਕੇ ਘਿਉ ਨਾਲ ਝਸ ਲਵੇ । ਫੇਰ ਸਾਰੀਆਂ ਦਵਾਈਆਂ ਕੁਟ ਛਾਣਕੇ ਤਿੰਨ ਗੁਣੇ ਸ਼ਹਿਦ ਵਿਚ ਮਲਾਕੇ

ਮਜੂਨ ਬਣਾ ਲਵੇ ਖੁਰਾਕ ਇਕ ਤੋਲਾ ਰੋਜ ॥

ਨੁਸਖਾ ਅਰਕ ਮੁਸਫੀ ਖੂਨ—ਬੁਰਾਦਾ ਸੰਦਲ ਸਫੈਦ ਸੰਦਲ ਸੁਰਖ ਨੀਲਕੰਠੀ ਬ੍ਰਹਮ ਡੰਡੀ ਹਲਦੀ ਨਰੰਦ ਬਾਵਰੀ ਹਰ ਇਕ ਦਸ ਤੋਲੇ ਸਰਫੋਕਾ ਪਿਤਪਾਪੜਾ ਗੁਲ ਕਾਹਜ਼ਬਾਨ ਹਰ ਇਕ ਦੋ ਤੋਲੇ ਅੰਤਰਛਾਲ ਨਿੰਮ ਪੰਜ ਤੋਲੇ ਚਣਿਆਂ ਦੀ ਸੂਹੜੀ ਪੰਜ ਤੋਲੇ ਛਾਲ ਕਚਨਾਰ ਬੁਰਾਦਾ ਸ਼ੀਸ਼ਮ ਮੁੰਡੀ ਹਰ ਇਕ ਦੋ ਤੋਲੇ ਨਿੰਮ ਦੇ ਪਤੇ ਪੰਜ ਤੋਲੇ ਕਾਲੀ ਮਿਰਚ ਦੋ ਤੋਲੇ ਨਿਮੋਲੀਆਂ ਦੀ ਗਿਰੀ ਜੰਗ ਹਰੜਾਂ ਔਲੇ ਦਰੈਤਾ ਕੁਸੁੰਭੇ ਦੇ ਫੁਲ ਖੱਸ ਮੈਂਹਦੀ ਅੰਤਰਛਾਲ ਅੰਜੀਰ ਜੰਗਲੀ ਸਭ ਪੰਜ ਪੰਜ ਤੋਲੇ ਹਰੜ ਦਾ ਛਿਲਕਾ ਪੰਜ ਤੋਲੇ ਅਫਤੇਮੂੰ ਦੋ ਤੋਲੇ ਮਜੀਠ ਦੋ ਤੋਲੇ ਸਾਰੀਆਂ ਚੀਜਾਂ ਨੂੰ ਰਾਤ ਨੂੰ ਪਾਣੀ ਵਿਚ ਭਿਉਂ ਛਡੋ ਸਵੇਰੇ ਕੁਟਣ ਵਾਲੀਆਂ ਨੂੰ ਕੁਟਕੇ ਭਿਉਂ ਦਿਓ। ਸਵੇਰੇ ਅਰਕ ਕਢੋ। ਪਾਣੀ ਇਤਨਾ ਪਾਵੇ ਜਿਸ ਨਾਲ ਅਠ ਬੋਤਲਾਂ ਅਰਕ ਦੀਆਂ ਨਿਕਲ ਔਣ ਰੋਜ ਪੰਜ ਤੋਲੇ ਪੀਓ।

## ਬਰਸ ( ਫੁਲਵੈਰੀ ) ਚਿਟਾਂ ਕੋਹੜ

ਮੁਜਸ ਸੌਂਫ—ਸੌਂਫਦੀ ਜੜ ਮਕੋ ਮੁਲੱਠੀ ਹਰ ਇਕ ਛੇ ਮਾਸੇ ਮੁਨੱਕਾ ਦਸ ਦਾਣੇ ਕਾਲੀ ਮਿਰਚ ਤਿੰਨ ਮਾਸੇ ਗੁਲਕੰਦ ਦੋ ਤੋਲੇ ਉਬਾਲਕੇ ਮਲ ਛਾਣਕੇ ਪਲਾਓ। ਸਤ ਦਿਨ ਪਲਾਕੇ ਅਠਵੇਂ ਦਿਨ ਜੁਲਾਬ ਵਾਲੀਆਂ ਚੀਜਾਂ

ਮਲਾਕੇ ਜੁਲਾਬ ਕਰੇ ॥

ਨੁਸਖਾ—ਰੰਧਕ ਔਲੇਸਾਰ ਗੇਰੂ ਬਾਬਚੀ ਗੁਲਨਾਰ ਸਭ ਇਕ ਇਕ ਤੋਲਾ ਕੁਟ ਛਾਣਕੇ ਰਖ ਲਵੇ ਰੋਜ ਚਾਰ ਮਾਸੇ ਰਾਤ ਨੂੰ ਪਾਣੀ ਵਿਚ ਭਿਉਂਕੇ ਸਵੇਰੇ ਪਾਣੀ ਨਤਾਰਕੇ ਪੀ ਲਓ। ਜੋ ਹੇਠਾਂ ਰੈਹਗਿਆ ਹੈ ਉਸਨੂੰ ਫੁਲਵੈਹਰੀ ਤੇ ਮਲੋ॥

ਫੈਦਾ—ਜਿਸ ਜਗਾਂ ਬਦਨ ਉਤੇ ਵਾਲ ਨਹੀਂ ਉਗਦਾ ਉਥੇ ਜੇਕਰ ਫੁਲਬੈਹਰੀ ਹੋਵੇ ਤਾਂ ਬਿਲਕੁਲ ਨਹੀਂ ਹਟਦੀ ਹਾਂ ਧੋਖੇ ਬਾਜ ਅਜੇਹੀ ਦਵਾਈ ਲਗੌਣਦੀ ਦਿੰਦੇ ਹਨ ਕਿ ਉਸ ਜਗਾ ਦੇ ਰੰਗ ਬਦਨ ਦੇ ਰੰਗ ਨਾਲ ਮਿਲਜਾਂਦਾ ਹੈ। ਬਿਮਾਰ ਸਮਝ ਦਾ ਹੈ ਕਿ ਫੁਲਬੈਹਰੀ ਹਟ ਗਈ ਜਦ ਰੰਗ ਉਤਰ ਜਾਵੇਗਾ ਤਾਂ ਫੁਲਬੈਹਰੀ ਉਸੇ ਤਰਾਂ ਦਿਸੇਗੀ ॥

ਨੁਸਖਾ—ਨਗੰਦਬਾਵਰੀ ਚਾਰ ਮਾਸੇ ਕਾਲੀਆਂ ਮਿਰਚਾਂ ੧੧ ਰੋਜ ਦੋਨੋਂ ਵੇਲੇ ਘੋਟਕੇ ਦੋ ਹਫਤੇ ਪੀਓ ਤਾਂ ਬਹੁਤ ਲਾਭਦਾਇਕ ਹੈ ਅਲੂਣੀ ਰੋਟੀ ਘਿਉ ਨਾਲ ਖਾਓ ਤਾਂ ਫੁਲਬੈਹਰੀ ਜਾਂਦੀ ਹੀ ਰਹੇ॥

ਫੈਦਾ—ਫੁਲਬੈਹਰੀ ਦੀ ਜਗਾ ਸੂਈ ਚੋਭਕੇ ਵੇਖੋ ਜੇਕਰ ਖੂਨ ਨਿਕਲੇ ਤਾਂ ਇਲਾਜ ਹੋ ਸਕਦਾ ਹੈ ਜੇਕਰ ਸਫੈਦ ਰਤੂਬਤ ਜੇਹੀ ਨਿਕਲੇ ਤਾਂ ਇਲਾਜ ਨਹੀਂ ਹੋ ਸਕਦਾ। ਬਿੰਮਬਿੰਖ ਕਾਲੇ ਬੀ ਹੁੰਦੇ ਹਨ ਅਤੇ ਚਿਟੇ

ਇਹ ਭੀ ਖੂਨ ਦਾ ਬਗਾੜ ਹੈ। ਸਫਾਈ ਖੂਨ ਦੀਆਂ ਦਵਾ-ਈਆਂ ਵਰਤਨੀਆਂ ਚਾਹੀਏ॥

ਨੁਸਖਾ–ਖਰਬੂਜੇ ਦਾ ਛਿਲਕਾ ਛਾਵੇਂ ਸੁਕਾਕੇ ਸੁਰਮੇ ਵਾਂਗ ਪੀਸਕੇ ਕੁਝ ਸਿਰਕਾਂ ਭੀ ਮਲਾਕੇ ਰੋਜ਼ ਮਲੋ ਪਰ ਕਾਲੇ ਥਿੰਮ ਮੁਸ਼ਕਲ ਨਾਲ ਜਾਂਦੇ ਹਨ॥

ਨੁਸਖਾ ਹੜਤਾਲ ਗੰਧਕ ਫਟਕੜੀ ਸਭ ਮਾਸਾ ਮਾਸਾ ਮੂਲੀ ਦੇ ਪਾਣੀ ਵਿਚ ਪੀਸਕੇ ਕੁਝ ਸਿਰਕਾ ਭੀ ਮਲਾਕੇ ਬਦਨ ਉਤੇ ਮਲੋ॥

ਹੋਰ ਨੁਸਖਾ–ਸੁਹਾਗਾ ਨੀਲਾ ਥੋਥਾ ਸੰਦਲ ਸਫੈਦ ਸਭ ਨੌਂ ਨੌਂ ਮਾਸੇ ਨਿੰਬੂ ਦੇ ਅਰਕ ਵਿਚ ਘੋਟਕੇ ਥਿੰਮਾਂ ਉਤੇ ਮਲੋ॥

## ਕੂਬਾ (ਦੱਦਰੀ)

ਇਹ ਭੀ ਖੂਨ ਦੇ ਬਗਾੜ ਨਾਲ ਹੁੰਦੀ ਹੈ ਕਈਆਂ ਦੇ ਚੱਤ੍ਹਿਆਂ ਵਿਚ ਅਜੇਹੀ ਦੱਦਰੀ ਹੋ ਜਾਂਦੀ ਹੈ ਕਿ ਵਿਚਾਰੇ ਖੁਰਕਦੇ ਤੰਗ ਆਜਾਂਦੇ ਹਨ॥

ਇਲਾਜ–ਠੀਕ ਤਾਂ ਇਹ ਹੈ ਕਿ ਮੁੰਜਸ਼ ਅਤੇ ਮੁਸਹਿਲ ਜੋ ਜੁਜ਼ਾਮ ਵਿਚ ਕਹੇਗਏ ਹਨ ਉਹ ਵਰਤਕੇ ਪਿਛੋਂ ਖਾਣ ਦੀ ਅਤੇ ਲਗੌਣ ਦੀ ਦਵਾਈ ਕੀਤੀਜਾਵੇ ਤਾਂ ਪੂਰਾ ਫਾਇਦਾ ਹੋਵੇ। ਸਿਰਫ ਲਗਾਉਣ ਦੀ ਦਵਾਈ ਨਾਲ ਜੜ੍ਹ ਤਾਂ ਨਹੀਂ ਜਾਂਦੀ ਪ੍ਰੰਤੂ ਚਿਰਕਾਲ ਤਕ

ਆਰਾਮ ਰੈਂਹਦਾ ਹੈ ॥

ਨੁਸਖਾ—ਸੁਹਾਗਾ ਬਿਰੀਆਂ ਨੀਲਾਥੋਥਾ ਸਮੁੰਦ੍ਰ ਝੱਗ ਫਟਕੜੀ ਸਭ ਇਕਇਕ ਮਾਸਾ ਕਾਗਤੀ ਨਿੰਬੂ ਦੇ ਅਰਕ ਵਿਚ ਪੀਸਕੇ ਦਾਦ ਉਤੇ ਲਾਓ ਪਹਿਲਾਂ ਦਾਦ ਦੀ ਜਗਾਂ ਨੂੰ ਗੋਹੇ ਨਾਲ ਛਿਲ ਲਵੋ ॥

ਨੁਸਖਾ ਦਾਦ ਦੇ ਦੂਰ ਕਰਨ ਨੂੰ ਮੁਜੱਰਬਃ—

ਸੁੰਢ ਸੁਹਾਗਾ ਬਿਰੀਆਂ ਫਟਕੜੀ ਨਸਾਦਰ ਕੱਥਾ ਦੂਨਾ ਸਭ ਤਿੰਨ ਤਿੰਨ ਮਾਸੇ ਕੁਟਛਾਣਕੇ ਕਾਗਤੀ ਨਿੰਬੂਆਂ ਦੇ ਪਾਣੀ ਵਿਚ ਖਰਲ ਕਰਕੇ ਬੇਰਦੇ ਬਰਾਬਰ ਗੋਲੀਆਂ ਬਣਾਲਵੋ ਦੋਨੋਂ ਵੇਲੇ ਇਕ ਗੋਲੀ ਬਾਸੀ ਪਾਣੀ ਵਿਚ ਘਸਕੇ ਦੱਦਰੀ ਉਤੇ ਲਾਓ ॥

ਹੋਰ ਨੁਸਖਾ—ਮਾਜੂ ਸੁਹਾਗਾ ਗੰਧਕ ਔਲੇਸਾਰ ਕੱਥਾ ਸਭ ਇਕ ਇਕ ਤੋਲਾ ਕਾਲੀ ਮਿਰਚ ਛੇ ਮਾਸੇ ਨੀਲਾਥੋਥਾ ਤਿੰਨ ਮਾਸੇ ਬਰੀਕ ਪੀਸਕੇ ਕਾਗਤੀ ਨਿੰਬੂ ਦਾ ਰਸ ਪਾਕੇ ਗੋਲੀ ਬੰਨੋ ਅਤੇ ਘਸਾਕੇ ਦੱਦਰੀ ਉਤੇ ਲਾਓ ॥

ਨੁਸਖਾ—ਜਿਰਮੀਸਿਡਲ ਸੋਪ ਇਕ ਅੰਗਰੇਜੀ ਸਾ-ਬੂਣ ਦੀ ਟਿਕੀ ਹੈ ਇਕ ਰੁਪਏ ਯਾ ੧।) ਤੋਂ ਆਉਂਦੀ ਹੈ ਅੰਗਰੇਜ਼ੀ ਦਵਾ ਫਰੋਸ਼ਾਂ ਤੋਂ ਮਿਲੇਗੀ ਪਾਣੀ ਦੇ ਨਾਲ ਦਾਦ ਉਪਰ ਮਲਦਿਓ ਅਧਘੰਟੇ ਦੇ ਪਿਛੋਂ ਧੋ ਸਿਟੋ ਅਤੇ ਤੇਲ ਲਗਾਓ ਘਟਤੋਂ ਘਟ ਪੰਦਰਾਂ ਦਿਨ ਪੂਰਾ ਪੂਰਾ

ਆਰਾਮ ਰਹੇਗਾ, ਪੰਦਰਾਂ ਦਿਨ ਪਿਛੋਂ ਫੇਰ ਸਾਬੂਣ ਲਗਾਕੇ ਅਤੇ ਅਧੇ ਘੰਟੇ ਪਿਛੋਂ ਧੋਕੇ ਤੇਲ ਲਗਾਓ ॥

### ਕਲਫ (ਮੂੰਹ ਉਪਰ ਛਾਹੀ ਪੈ ਜਾਣਾ)

ਨਮਸ਼ ਨਾਉਂ ਲਸਣਦਾ ਹੈ, ਖਾਲ ਤਿਲ ਨੂੰ ਕੈਂਹਦੇ ਹਨ। ਇਹ ਸਾਰੇ ਖੂਨਦੇ ਹੀ ਬਗਾੜ ਹਨ ਖੂਨ ਸਫਾ ਕਰਨ ਦਾ ਇਲਾਜ ਕਰਨਾ ਚਾਹੀਏ ॥

ਨੁਸਖਾ—ਕਾਲੀ ਮਿਰਚ ਤੁਖਮ ਖਰਬੂਜਾ ਤੁਖਮ ਮੂਲੀ, ਦਾਰਚੀਨੀ ਕੁਠ ਕੜਵੀ ਕੌੜਿਆਂ ਬਦਾਮਾ ਦੀ ਗਿਰੀ ਪਾਣੀ ਵਿਚ ਪੀਸਕੇ ਲੇਪ ਕਰੋ ॥

ਨੁਸਖਾ—ਉਸ਼ਕ ਛੇ ਮਾਸੇ ਸਿਰਕੇ ਵਿਚ ਪੀਸਕੇ ਲੇਪ ਕਰੋ ॥

ਹੋਰ—ਮੌਤੀ ਦਾਲਚੀਨੀ ਕਾਲੀ ਮਿਰਚ ਇਕ ਇਕ ਮਾਸਾ ਸਿਰਕੇ ਵਿਚ ਪੀਸਕੇ ਲੇਪ ਕਰੋ ॥

ਹੋਰ ਨੁਸਖਾ—ਸਿਤੀ ਸਰਸੋਂ ੧੦ ਤੋਲੇ ਗੋਕੇ ਦੁਧ ਵਿਚ ਉਬਾਲੋ ਫੇਰ ਛਾਵੇਂ ਸੁਕਾ ਲਵੋ। ਰੋਜ਼ ਇਕ ਤੋਲਾ ਬਰੀਕ ਰਗੜ ਕੇ ਮੂੰਹ ਉਤੇ ਮਲੋ। ਅੱਧੀ ਘੜੀ ਪਿਛੋਂ ਗਰਮ ਪਾਣੀ ਨਾਲ ਧੋ ਸਿਟੋ ॥

ਨੁਸਖਾ—ਮੂਲੀ ਦੇ ਬੀਜ ਪੀਸਕੇ ਦਹੀਂ ਵਿਚ ਮਲਾਕੇ ਲੇਪ ਕਰੋ ਅਤੇ ਥੋੜਾ ਚਿਰ ਧੁੱਪੇ ਬੈਠਕੇ ਸੁਕਾਓ ਅਤੇ ਫੇਰ ਧੋ ਸਿਟੋ ॥

ਹੋਰ ਨੁਸਖਾ—ਸਵੇਰੇ ਹੀ ਚਣਿਆਂ ਦੇ ਖੇਤ ਵਿਚ ਜਾਵੇ ਅਤੇ ਚਣਿਆਂ ਦੀ ਤ੍ਰੇਲ ( ਓਸ ) ਮੂੰਹ ਉਤੇ ਮਲੇ ॥

ਬੁਰਨਾਵਾਂ ( ਚੰਦਰਾ )

ਇਹ ਨਾਮੁਰਾਦ ਬਿਮਾਰੀ ਉਂਗਲੀ ਦੇ ਨਾਖੁਨ ਵਿਚ ਹੁੰਦੀ ਹੈ ਅਤੇ ਸਖਤ ਦਰਦ ਹੁੰਦਾ ਹੈ ਫਸਦ ਅਕਹਲ ( ਸਰਰੂ ) ਕਰਨੀ ਚੰਗੀ ਹੈ। ਯਾ ਈਸਬਗੋਲ ਦਾ ਲਵਾਬ ਸਿਰਕਾ ਮਲਾਕੇ ਉਂਗਲੀ ਤੇ ਲਾਓ। ਯਾ ਫੀਮ ਅਜਵੈਣ ਖੁਰੇਸਾਨੀ ਹਰ ਇਕ ਤਿੰਨ ਤਿੰਨ ਮਾਸੇ ਸਿਰਕੇ ਵਿਚ ਪੀਸਕੇ ਲੇਪ ਕਰੋ ॥

ਅਫ਼ਰਾਤ ਅਰਕ (ਬਹੁਤ ਪਸੀਨਾ ਔਣਾ)

ਜੇਕਰ ਤਬੀਯਤ ਦੀ ਖੁਸ਼ੀ ਨਾਲ ਕਿਸੇ ਰੋਗੀ ਨੂੰ ਰੋਗ ਦੇ ਅੰਤ ਵਿਚ ਪਸੀਨਾ ਆਵੇ ਤਾਂ ਨਾ ਰੋਕੀਏ ਇਹ ਤੰਦਰੁਸਤੀ ਦੀ ਨਸ਼ਾਨੀ ਹੈ। ਜੇਕਰ ਪਸੀਨਾ ਔਣ ਵਿਚ ਕਮਜ਼ੋਰੀ ਹੁੰਦੀ ਜਾਵੇ ਅਤੇ ਹੱਥ ਪੈਰ ਠੰਡੇ ਹੁੰਦੇ ਜਾਣ ਅਤੇ ਗਸ਼ੀ ਹੋ ਜਾਣ ਦਾ ਡਰ ਹੋਵੇ ਤਾਂ ਬੰਦ ਕਰਨਾ ਚਾਹੀਏ ॥

ਨੁਸਖਾ—ਸੇਲਕੜੀ ਅਨਾਰਦਾ ਛਿਲਕਾ, ਹਰਇਕ ਤੋਲਾ ਬਰੀਕ ਪੀਸਕੇ ਬਦਨ ਉਤੇ ਮਲੋ।

ਹੋਰ ਨੁਸਖਾ—ਗਿਲਅਰਮਨੀ, ਮੁਰਦਾ ਸਿੰਗ, ਸਫੈਦਾ ਕਾਸ਼ਗਰੀ, ਗੁਲ ਰੋਗਨ, ਲਵਾਬ ਈਸਬਗੋਲ ਹਰ ਇਕ ਛੇ ਮਾਸੇ ਦਵਾਈਆਂ ਕੁਟ ਛਾਣਕੇ ਰੋਗਨ ਅਤੇ ਲਵਾਬ

ਵਿਚ ਮਲਾਕੇ ਬਦਨ ਉਤੇ ਮਲੋ॥

ਸੋਖਤਗੀ ਆਤਸ਼ (ਅੱਗ ਨਾਲ ਸੜ ਜਾਣਾ)

ਇਸਦੇ ਵਾਸਤੇ ਪਿਛੇ ਬੀ ਇਕ ਦੋ ਮਲੱਮਾਂ ਲਿਖੀਆਂ ਗਈਆਂ ਹਨ॥

ਨੁਸਖਾ—ਬਿਨ ਬੁਝੀ ਕਲੀ ਅੱਧ ਸੇਰ ਪਾਣੀ ਪੰਜ ਸੇਰ ਪਾਕੇ ਲਕੜੀ ਨਾਲ ਰਿੜਕੋ ਫੇਰ ਪੁਣਕੇ ਗੋਕਾਘਿਉ ਪਾਕੇ ਹਥ ਨਾਲ ਰਿੜਕੋ ਫੇਰ ਪੁਣਕੇ ਗੋਕਾ ਘਿਉ ਪਾਕੇ ਹਥ ਨਾਲ ਰਿੜਕੋ ਫੇਰ ਰੋਗਨ ਕੱਢਕੇ ਸੜੀ ਹੋਈ ਜਗਾ ਤੇ ਲਗਾਓ॥

ਨੁਸਖਾ—ਗਿਲ ਅਰਮਨੀ ਸਫੈਦਾ ਕਾਸ਼ਗਰੀ ਮੁਰਦਾਸਿੰਗ ਮੈਂਹਦੀ ਇਕੋ ਜਿੰਨੇ ਬਰੀਕ ਪੀਸਕੇ ਸਿਰਕਾ ਪਾਕੇ ਜਲੀ ਹੋਈ ਜਗਾ ਤੇ ਲਗਾਓ॥

ਹੋਰ ਨੁਸਖਾ--ਅਨਾਰਦਾ ਛਿਲਕਾ ਬਰੀਕ ਪੀਸਕੇ ਪਾਣੀ ਪਾਕੇ ਅੱਗ ਤੇ ਪਕਾਓ ਜਦ ਗਾਹੜਾ ਹੋ ਜਾਵੇ ਤਾਂ ਮੁਰਗੀ ਦੇ ਅੰਡੇ ਦੀ ਸਫੈਦੀ ਪਾਕੇ ਖੂਬ ਪੀਸੋ ਕਿ ਮਲੱਮ ਬਣ ਜਾਵੇ ਫੇਰ ਸੜੀ ਹੋਈ ਜਗਾ ਤੇ ਲਾਓ॥

ਹੋਰ ਨੁਸਖਾ--ਕਾਫੂਰ ਮੁਰਦਾਸਿੰਗ ਸਫੈਦਾ ਕਾਸ਼ਗਰੀ ਹਰ ਇਕ ਤਿੰਨ ਮਾਸੇ ਮੋਮ ਛੇ ਮਾਸੇ ਤਿਲਾਂ ਦਾ ਤੇਲ ਦੋ ਤੋਲੇ ਸਫੈਦੀ ਅੰਡੇ ਦੀ ਮਲੱਮ ਬਣਾ ਲਵੋ ਅਤੇ ਸੜੀ ਹੋਈ ਥਾਂ ਤੇ ਲਗਾਓ॥

## ਜ਼ਰਬਾ ਵਾ ਸਕਤਾ

ਜ਼ਰਬਾ ਵਾ ਸਕਤਾਂ ਕਿਸੇ ਥਾਂ ਡਿੱਗ ਪੈਣ ਨਾਲ ਯਾ ਕਿਸੇ ਤਰਾਂ ਚੋਟ ਲੱਗਣ ਨਾਲ ਬਹੁਤ ਦਰਦ ਕਿਸੇ ਥਾਂ ਬਦਨ ਵਿਚ ਪੈਦਾ ਹੋ ਜਾਂਦਾ ਹੈ ॥

ਨੁਸਖਾ ਜੋ ਚੋਟ ਦੇ ਦਰਦ ਨੂੰ ਦੂਰ ਕਰੇ—ਹਲਦੀ ਹਾਲੋਂ ਏਲੂਵਾ ਸਾਬਣ ਦੇਸੀ ਚੰਗਾ ਤਿਲਾਂਦਾ ਤੇਲ ਦਵਾਈਆਂ ਕੁਟ ਛਾਣਕੇ ਤੇਲ ਵਿਚ ਮਲਾਕੇ ਦਰਦ ਦੀ ਜਗਾ ਲੇਪ ਕਰੋ ॥

ਹੋਰ ਨੁਸਖਾ ਚੋਟ ਦੇ ਦਰਦੇ ਦੇ ਦੂਰ ਕਰਨ ਨੂੰ ਤਿਰੀਆਕ ਹੈ—ਇਕ ਸਾਬਤ ਬੈਂਗਣ ਅੱਗ ਵਿਚ ਦੇ ਦਿਓ ਜਦੋਂ ਅੱਧਪਕਾ ਹੋ ਜਾਵੇ ਤਾਂ ਕਢਕੇ ਪਾਣੀ ਨਚੋੜ ਲਵੇ। ਇਸ ਪਾਣੀ ਦੇ ਤੋਲੇ ਵਿਚ ਗੁੜ ਇਕ ਤੋਲਾ ਘੋਲਕੇ ਕੋਸਾ ਕੋਸਾ ਪੀਓ ਅਤੇ ਤਿੰਨ ਦਿਨ ਇਸ ਤਰਾਂ ਕਰੋ ॥

ਹੋਰ ਨੁਸਖਾ—ਫਟਕੜੀ ਖਿਲ ਕਰਕੇ ਇਕ ਤੋਲਾ ਖੰਡ ਦਸ ਤੋਲੇ ਮਲਾਕੇ ਰੋਜ ਇਕ ਤੋਲਾ ਤਾਜੇ ਦੁਧ ਨਾਲ ਫਕੇ ਤਾਂ ਮੁਮਿਆਈ ਜਿੰਨਾ ਫੈਦਾ ਦੇਵੇ ॥

ਹੋਰ ਨੁਸਖਾ—ਬਾਰਾਂ ਸਿੰਗਾ ਪਾਣੀ ਵਿਚ ਘਸਾਕੇ ਥੋੜਾ ਜੇਹਾ ਪੀਓ ॥

ਹੋਰ—ਪਿਪਲ ਦੇ ਪੱਤੇ ਇਕੀ ਖੂਬ ਪੀਸੇ ਗੁੜ ਵਿਚ ਮਲਾਕੇ ਸਤ ਗੋਲੀਆਂ ਬੰਨ੍ਹੋ ਤੇ ਇਕ ਗੋਲੀ

ਰੋਜ ਖਾਓ ॥

ਨੁਸਖਾ--ਮੈਂਹਦੀ ਬਰੀਕ ਪੀਸਕੇ ਗੋਕੇ ਘਿਉ ਵਿਚ ਪਕਾਓ ਅਤੇ ਲਕੜੀ ਨਾਲ ਹਲੌਂਦੇ ਜਾਵੋ ਜਦ ਮੱਲਮ ਵਾਂਗ ਬਣ ਜਾਵੇ ਤਾਂ ਦਰਦ ਦੀ ਜਗਾਂ ਉਤੇ ਗਰਮ ਗਰਮ ਲਗਾਓ ਅਤੇ ਉਤੇ ਲੋਗੜ ਬੰਨ੍ਹੋ ॥

ਹੋਰ ਨੁਸਖਾ—ਨਮਕ ਸਾਂਬਰ ਟੁਕੜੇ ੨ ਕਰਕੇ ਇਕ ਵਿਰਲੇ ਜਿਹੇ ਕਪੜੇ ਵਿਚ ਪੋਟਲੀ ਬੰਨ੍ਹੋ । ਗੋਕਾ ਘੀ ਇਕ ਛਟਾਂਕ ਤਾਂਬੇ ਦੇ ਬਰਤਨ ਵਿਚ ਪਾਕੇ ਅਗ ਉਤੇ ਰਖੋ । ਫੇਰ ਪੋਟਲੀ ਉਸ ਘਿਉ ਵਿਚ ਡੋਬੋ ਡਬੋਕੇ ਦਰਦ ਦੀ ਜਗਾ ਉਤੇ ਟਕੋਰ ਕਰੋ ॥

ਫੈਦਾ—ਇਕ ਆਦਮੀ ਤਲਵਾਰ ਦਾ ਜ਼ਖਮ ਖਾਕੇ ਉਸਤਾਦ ਸਾਹਿਬ ਪਾਸ ਆਇਆ ਉਨਾਂ ਨੇ ਫਰਮਾਇਆ ਕਿ ਜਖਮ ਨੂੰ ਰੇਸ਼ਮ ਨਾਲ ਸੀ ਦਿਓ । ਪਰ ਪਹਿਲਾਂ ਦਮੁਲਅਖਵੈਣ ਸਿਲਕੜੀ ਸੰਧੂਰ ਹਰ ਇਕ ਤੋਲਾ ਬਰੀਕ ਪੀਸਕੇ ਕਈ ਬਾਰ ਜਖਮ ਤੇ ਛਿੜਕਦੇ ਰਹੋ ਕਿ ਖੂਨ ਬੰਦ ਹੋ ਜਾਵੇ ਦੂਸਰੇ ਦਿਨ ਏਹਨਾਂ ਹੀ ਦਵਾਈਆਂ ਵਿਚ ਗੋਕਾ ਘਿਉ ਮਲਾਕੇ ਰੋਜ ਜਖਮ ਉਤੇ ਲੌਂਦੇ ਰਹੋ ਦਿਨ ਵਿਚ ਕਈ ਵਾਰ ਫੇਰ ਦੁਧ ਦਾ ਖੋਇਆ ਕਰਕੇ ਗੋਕੇ ਘਿਉ ਵਿਚ ਭੂੰਨਕੇ ਜਖਮ ਉਤੇ ਬੰਨ੍ਹੋ ਇਸਤਰਾਂ ਕਰਨ ਨਾਲ ਪੰਜਵੇਂ ਦਿਨ ਰੋਗੀ ਤੰਦਰੁਸਤ ਹੋ ਗਿਆ ॥

ਨੁਸਖਾ ਜੋ ਹਥਿਆਰ ਦੇ ਜਖਮ ਵਿਚੋਂ ਖੂਨ ਵਗਦਾ ਹੋਵੇ ਰੋਕਦਾ ਹੈ—ਛਤ ਦਾ ਜਾਲਾ ਸਾਫ਼ ਜਿਹਾ ਲੈਕੇ ਜਿਸ ਜਗਾਂ ਜ਼ਖਮ ਲੱਗਾ ਹੋਵੇ ਤੇ ਖੂਨ ਵਗਦਾ ਹੋਵੇ ਉਸ ਉਤੇ ਬੰਨ੍ਹੋ ਝੱਟ ਖੂਨ ਬੰਦ ਹੋਵੇ ॥

ਹੋਰ ਨੁਸਖਾ ਜੋ ਚਾਰ ਪਾਇਆਂ ਦੇ ਚੋਟ ਦੇ ਦਰਦ ਨੂੰ ਬੀ ਖੋਂਦਾ ਹੈ। ਕਣਕ ਨੂੰ ਭੱਠੀ ਵਿਚ ਭੁੰਨੋ ਕਿ ਬਹੁੜੀ ਹੀ ਲਾਲ ਹੋ ਜਾਵੇ ਪਰ ਸੜ ਸੜਕੇ ਬਿਲਕੁਲ ਕੋਲੇ ਨ ਹੋ ਜਾਵੇ। ਹੁਣ ਉਸ ਭੁੰਨੀ ਹੋਈ ਕਣਕ ਵਿਚ ਬਰਾਬਰ ਦਾ ਗੁੜ ਪਾਕੇ ਕੁਟੋ ਅਤੇ ਫੇਰ ਥੋੜਾ ਜਿਹਾ ਚੋਕਾ ਘਿਉ ਪਾਓ ਅਤੇ ਥੋੜੀ ਜਿਹੀ ਸੁੰਢ ਅਤੇ ਹਲਦੀ ਬੀ ਮਲਾਓ ਫੇਰ ਕੁਟਕੇ ਦੋ ਦੋ ਤੋਲੇ ਦੀਆਂ ਗੋਲੀਆਂ ਬਣਾ ਲਵੋ ਇਕ ਗੋਲੀ ਰੋਜ਼ ਖਾਓ। ਥੋੜਿਆਂ ਦਿਨਾਂ ਵਿਚ ਚੋਟ ਦੀ ਦਰਦ ਜਾਂਦੀ ਰਹੂਗੀ ॥

ਨੁਸਖਾ ਮੋਚ ਨੂੰ ਦੂਰ ਕਰੇ—ਇਮਲੀ ਦੀ ਖਲ ਬਰੀਕ ਪੀਸਕੇ ਪਾਣੀ ਵਿਚ ਪਕਾਓ। ਜਦ ਗਾਹੜੀ ਹੋ ਜਾਵੇ ਤਾਂ ਕਿਸੇ ਕਪੜੇ ਤੇ ਲਾਕੇ ਮੋਚ ਉਤੇ ਬੰਨ੍ਹੋ ਸਭ ਮੋਚ ਦਾ ਦਰਦ ਜਾਂਦਾ ਰਹੂਗਾ ॥

## ਸਰਤਾਨ

ਇਹ ਇਕ ਬਹੁਤ ਬੁਰਾ ਮਾਰ ਦੇਣ ਵਾਲਾ ਫੋੜਾ ਹੁੰਦਾ ਹੈ। ਬਾਹਲਾ ਇਹ ਢਿਡ ਵਿਚ ਹੁੰਦਾ ਹੈ ॥

ਇਲਾਜ—ਫਸਦ ਕਰੇ ਜੋਕਾਂ ਲਗਾਓ। ਅਤੇ ਮੁੰਜਸ਼ ਮੁਸਹਿਲ ਜੋ ਜੁਜ਼ਾਮ ਵਿਚ ਕਹੇ ਹਨ ਉਹ ਬੀ ਕਰੇ ॥

ਨੁਸਖਾ—ਸਫੈਦਾ ਕਾਸ਼ਗਰੀ ਦਸ ਤੋਲੇ ਰਸਕਪੂਰ, ਮੁਰਦਾਸੰਗ ਕਾਫੂਰ ਤੋਲਾ ਤੋਲਾ ਤਿਲਾਂ ਦਾ ਤੇਲ ਵੀਹ ਤੋਲੇ ਇਕ ਮਿਟੀ ਦੇ ਪਿਆਲੇ ਵਿਚ ਪਾਕੇ ਅੱਗ ਉਤੇ ਰਖੋ ਜਦ ਤੇਲ ਪੱਕਣ ਲਗੇ ਤਾਂ ਮੁਰਦਾਸੰਗ ਅਤੇ ਰਸਕਪੂਰ ਬਰੀਕ ਪੀਸਕੇ ਵਿਚ ਪਾਓ ਫੇਰ ਹੇਠਾਂ ਲਾਹਕੇ ਸਫੈਦਾ ਅਤੇ ਕਫੂਰ ਮਲਾਕੇ ਕਿਸੇ ਡੰਡੇ ਨਾਲ ਘੋਟੋ। ਫੇਰ ਕਿਸੇ ਲੋਹੇ ਦੇ ਬਰਤਨ ਵਿਚ ਪਾ ਰਖੋ ਤੇ ਫੋੜੇ ਤੇ ਲਾਓ

ਹੋਰ ਨੁਸਖਾ—ਕੱਛੂ ਦੀ ਖੋਪਰੀ ਸਾੜਕੇ ਉਸਦੀ ਰਾਖ ਵਿਚ ਗੋਹਾ ਘਿਉ ਮਲਾਕੇ ਫੋੜੇ ਦੇ ਜ਼ਖਮ ਉਤੇ ਲਗੌਂਦੇ ਰਹੋ॥

## ਨਾਸੂਰ

ਹਰ ਇਕ ਜਖਮ ਜੋ ਪੁਰਾਣਾ ਹੋ ਜਾਵੇ ਅਤੇ ਚਾਲੀ ਦਿਨ ਤੋਂ ਵੱਧ ਹੋ ਜਾਣ ਤਾਂ ਉਸਨੂੰ ਨਾਸੂਰ ਕੈਂਹਦੇ ਹਨ। ਟੋਵਾ ਜਿਹਾ ਪੈਣ ਲਗ ਜਾਂਦਾ ਹੈ ਅਤੇ ਪਤਲੀ ਜਿਹੀ ਪਾਕ ਉਸ ਵਿਚੋਂ ਵਗਦੀ ਰੈਂਹਦੀ ਹੈ ਅਤੇ ਇਰਦਗਿਰਦ ਸਖਤ ਹੁੰਦਾ ਹੈ ॥

ਇਲਾਜ—ਹਾਥੀ ਦਾ ਨਾਖੁਨ ਪਾਣੀ ਵਿਚ ਘਸਾਕੇ

ਇਕ ਬਤੀ ਉਸ ਵਿਚ ਡਬੋਕੇ ਨਾਸੂਰ ਵਿਚ ਰਖੋ ਥੋੜਿਆਂ ਹੀ ਦਿਨਾਂ ਵਿਚ ਜ਼ਖਮ ਭਰ ਜਾਵੇਗਾ ॥

ਹੋਰ ਨੁਸਖਾ–ਚਿੜੀ ਦੀ ਵਿੱਠ ਰੋਗਨ ਜ਼ੈਤ ਵਿਚ ਮਲਾਕੇ ਇਕ ਬੱਤੀ ਉਸ ਵਿੱਚ ਤਰ ਕਰਕੇ ਨਾਸੂਰ ਵਿਚ ਰਖੋ ਝੱਟ ਜ਼ਖਮ ਭਰ ਜਾਵੇ ॥

ਹੋਰ ਨੁਸਖਾ ਇਕ ਚੀਨੀ ਦਾ ਟੁਕੜਾ ਪਰ ਇਹ ਸ਼ਰਤ ਹੈ ਕਿ ਸੁਚੀ ਚੀਨੀ ਦੇ ਟੁਟੇ ਹੋਏ ਬਰਤਨ ਦਾ ਟੁਕੜਾ ਹੋਵੇ ਬਰੀਕ ਪੀਸਕੇ ਕਪੜਛਾਣ ਕਰ ਲਵੋ ਫੇਰ ਨਿੰਮ ਦੇ ਪੱਤਿਆਂ ਦੇ ਪਾਣੀ ਵਿੱਚ ਘੋਲਕੇ ਕਿਸੇ ਰਕਾਬੀ ਵਿੱਚ ਵਛਾ ਦਿਓ ਤਾਂ ਸੁਕ ਜਾਵੇ ਫੇਰ ਜਦ ਸੁਕ ਜਾਵੇ ਫੇਰ ਪੀਸੋ ਫੇਰ ਨਿੰਮ ਦੇ ਪੱਤਿਆਂ ਦੇ ਪਾਣੀ ਵਿੱਚ ਪੀਸਕੇ ਰਕਾਬੀ ਵਿੱਚ ਵਛਾ ਦਿਓ ਤਾਂ ਸੁਕ ਜਾਵੇ ਪੰਜ ਵਾਰ ਇਸ ਤਰਾਂ ਕਰੋ। ਫੇਰ ਪੀਸਕੇ ਸ਼ੀਸ਼ੀ ਵਿਚ ਪਾ ਰਖੋ ਫੇਰ ਇਸ ਸ਼ੀਸ਼ੀ ਵਿਚੋਂ ਥੋੜੀ ਜਿਹੀ ਲੈਕੇ ਨਾਸੂਰ ਦੇ ਵਿਚ ਭਰ ਦਿਓ। ਬਹੁਤ ਜਲਦੀ ਜਖਮ ਭਰ ਜਾਵੇਗਾ ਇਹੋ ਜਿਹਾ ਕੋਈ ਹੀ ਨਾਸੂਰ ਹੋਊਗਾ ਜਿਹੜਾ ਇਸ ਦਵਾਈ ਦੇ ਦਸ ਵਾਰ ਸੇਵਨ ਕਰਨ ਨਾਲ ਨਾ ਭਰੇ ਅਰਥਾਤ ਸਭ ਜਖਮ ਭਰ ਜਾਣਗੇ ॥

ਸਮੂੰਮ ਮਸ਼ਤੂਬਾ (ਜ਼ੈਹਰਾਂ ਖਾਧੀਆਂ ਹੋਈਆਂ)

ਜੇਕਰ ਜ਼ੈਹਰ ਸਾਰੇ ਬਦਨ ਵਿਚ ਘੁਲ ਚੁਕੀ ਹੋਵੇ ਤਾਂ

ਇਲਾਜ ਬੇ ਫੈਦਾ ਹੈ। ਜੇਕਰ ਜ਼ੈਹਰ ਦਾ ਸਾਰੇ ਬਦਨ ਵਿਚ ਅਸਰ ਨਹੀਂ ਹੋਇਆ ਤਾਂ ਇਲਾਜ ਕਰੋ॥

ਇਲਾਜ–ਤਿਲਾਂ ਦੇ ਤੇਲ ਵਿਚ ਗਰਮ ਪਾਣੀ ਮਲਾਕੇ ਪਲਾਓ ਅਤੇ ਕੈ ਕਰਾਓ। ਫੇਰ ਦੁਧ ਅਤੇ ਗੋਕਾ ਘਿਉ ਮਲਾਕੇ ਕੈ ਕਰਾਓ। ਅਤੇ ਸੌਣ ਨਾ ਦਿਓ॥

ਹੋਰ ਫਾਇਦਾ–ਜੇਕਰ ਮਲੂਮ ਹੋਵੇ ਕਿ ਗਰਮ ਜ਼ੈਹਰ ਖਾਧੀ ਹੈ ਤਾਂ ਉਸਦੀ ਨਸ਼ਾਨੀ ਮੂੰਹ ਦਾ ਸੁਕਣਾ ਬਹੁਤੀ ਪਿਆਸ ਅਤੇ ਪੇਟ ਵਿਚ ਜਲਨ ਹੋਣੀ। ਲਵਾਬ ਈਸਬਗੋਲ ਤਾਜੇ ਦੁਧ ਨਾਲ ਰੋਗਨ ਬਦਾਮ ਪਲਾਓ। ਅਤੇ ਸੰਦਲ ਕਾਫੂਰ ਗੁਲਾਬ ਆਦਿਕ ਸਰਦ ਚੀਜਾਂ ਦਿਲ ਜਿਗਰ ਅਤੇ ਪੇਟ ਤੇ ਲੇਪ ਕਰੋ। ਜੇਕਰ ਸਰਦ ਜ਼ੈਹਰ ਹੈ ਤਾਂ ਬਦਨ ਠੰਡਾ ਮਲੂਮ ਦੇਊਗਾ ਅਤੇ ਠੰਢਾ ਹੀ ਪਸੀਨਾ ਆਊਗਾ। ਇਸ ਵਿਚ ਵੀ ਪਹਿਲਾਂ ਕੈ ਕਰਾਓ ਫੇਰ ਦਵਾਉਲਮਿਸਕ ਪਿਆਜ਼ ਲਸਨ ਅਤੇ ਹਿੰਗ ਆਦਿਕ ਗਰਮ ਚੀਜਾਂ ਦਿਓ॥

ਫਾਇਦਾ–ਕੈਂਹਦੇ ਹਨ ਕਿ ਨੀਲਾਥੋਥਾ ਦੋ ਰੱਤੀ ਪਾਣੀ ਵਿਚ ਘੋਲਕੇ ਪਲਾਓ ਤਾਂ ਅਫੀਮ ਦਾ ਤਰੀਆਕ ਹੈ। ਜਾਂ ਦਵਾਉਲਮਿਸਕ ਗਰਮ ਖੁਲਾਓ ਉਪਰ ਤੇ ਮਾਉਲਅਸਲ ਪਲਾਓ ਤਾਂ ਬੀ ਅਫੀਮ ਦਾ ਤਰੀਆਕ ਹੈ। ਜੇਕਰ ਹਥ ਪੈਰ ਠੰਢੇ ਹੋਗਏ ਹੋਣ ਅਤੇ ਗਸ਼ੀ ਦੀ ਨੌਬਤ

ਹੋਵੇ ਤਾਂ ਕਾਇਫਲ, ਲੌਂਗ ਹਿੰਗ, ਹਰਇਕ ਦੋ ਦੋ ਤੋਲਾ ਬਰੀਕ ਪੀਸਕੇ ਹੱਥਾਂ ਪੈਰਾਂ ਉਤੇ ਮਲੋ ॥

ਹੋਰ ਨੁਸਖਾ—ਮੁਰਮਕੀ ਕਾਲੀ ਮਿਰਚ ਹਿੰਗ ਸਭ ਇਕ ਇਕ ਮਾਸਾ ਕੁਟ ਛਾਣਕੇ ਖੁਲਾਓ ਉਪਰੋਂ ਮਾਉਲ-ਅਸਲ ਪਲਾਓ ਤਾਂ ਬੀ ਤਿਰੀਆਕ ਅਫੀਮ ਹੈ ॥

ਨੁਸਖਾ—ਦਰਿਆਈ ਖੋਪਾ ਇਕ ਮਾਸਾ ਪਾਣੀ ਵਿਚ ਘਸਾਕੇ ਦਿਓ ਦੋ ਤਿੰਨ ਘੰਟੇ ਪਿਛੋਂ ਫੇਰ ਦਿਓ ਤਾਂ ਸਾਰੀ ਅਫੀਮ ਕੈ ਦੇ ਰਸਤੇ ਨਿਕਲਜਾਊਗੀ ॥

ਫਾਇਦਾ—ਵੜੇਵਿਆਂ ਦੀ ਗਿਰੀ ਇਕ ਤੋਲਾ ਗੋਕੇ ਦੁਧ ਵਿਚ ਉਬਾਲਕੇ ਪਲਾਓ ਤਾਂ ਅਫੀਮ ਧਤੂਰਾ ਆਦਿਕ ਬਹੁਤ ਜ਼ੈਹਰਾਂ ਦਾ ਤਿਰੀਆਕ ਹੈ ਅਤੇ ਅਫੀਮ ਖਾਧੇ ਹੋਏ ਨੂੰ ਛਿਕ ਆ ਜਾਣਾ ਬੀ ਲਾਭਦਾਇਕ ਹੈ॥

ਨੁਸਖਾ ਜੋ ਛਿਕ ਲਿਆਵੇ—ਜੁੰਦਬੇਦਸਤਰ ਨਕ-ਛਿਕਣੀ, ਕਾਇਫਲ ਸਭ ਚਾਰ ਚਾਰ ਰੱਤੀ ਬਰੀਕ ਪੀਸਕੇ ਨਸਵਾਰ ਦਿਓ ॥

ਹੋਰ ਨੁਸਖਾ ਮਾਰਗੁਜ਼ੀਦਾ—(ਸੱਪ ਦੇ ਕੱਟੇਹੋਏ)ਨੂੰ ਮਕੜੀ ਦੇ ਜਾਲੇ ਗਿਆਰਾਂ ਅੰਦਰੋਂ ਚੰਗੀ ਤਰਾਂ ਸਾਫ ਕਰ ਲਵੋ ਫੇਰ ਥੋੜਾ ਥੋੜਾ ਗੁੜ ਮਲਾਕੇ ਗਿਆਰਾਂ ੧੧ ਗੋਲੀਆਂ ਬਣਾਓ। ਜਵਾਨ ਆਦਮੀ ਨੂੰ ਇਕ ਇਕ ਘੜੀ ਪਿਛੋਂ ਇਕ ਇਕ ਗੋਲੀ ਖੁਲਾਓ। ਜੇਕਰ ਦਸ ਬਾਰਾਂ ਬਰਸ

ਦਾ ਲੜਕਾ ਹੋਵੇ ਤਾਂ ਬੀ ਇਕ ਇਕ ਘੜੀ ਪਿਛੋਂ ਇਕ ਇ
ਗੋਲੀ ਖੁਲਾਓ ਪਰ ਪੰਜ ਗੋਲੀਆਂ ਤੋਂ ਜਾਦਾ ਨਾ ਖੁਲਾਓ॥

ਨੁਸਖਾ—ਵੜੇਵੇਂ ਪੰਜ ਤੋਲੇ ਚੰਗੀ ਤਰਾਂ ਕੁਟੋ ਫੇਰ ਥੋੜਾ ਪਾਣੀ ਮਲਾਕੇ ਤੇ ਹੱਥ ਨਾਲ ਮਲੋ ਫੇਰ ਪੁਣਕੇ ਪਲਾਓ ਜੇਕਰ ਬੇਹੋਸ਼ ਹੋਗਿਆ ਹੋਵੇ ਤਾਂ ਹੋਸ਼ ਵਿਚ ਝਟ ਆ ਜਾਵੇ। ਜੇਕਰ ਪਿਆਸ ਬਹੁਤ ਹੋਵੇ ਤਾਂ ਪਾਣੀ ਦੀ ਬਜਾਏ ਵੜੇਵਿਆਂ ਦਾ ਪਾਣੀ ਹੀ ਪਲਾਓ॥

ਨੁਸਖਾ—ਕਾਲੀ ਮਿਰਚ ਤੋਲਾ ਪੀਸਕੇ ਗੋਕੇ ਘਿਉ ਵਿਚ ਮਲਾਕੇ ਸੱਪ ਦੇ ਕੱਟੇ ਹੋਏ ਦੇ ਮੂੰਹ ਵਿਚ ਪਾਓ ਤਾਂ ਬਹੁਤ ਨਫਾ ਹੋਵੇ॥

ਨੁਸਖਾ—ਮੁਰਗੀਆਂ ਦੀ ਵਿੱਠ ਗੁੜ ਵਿਚ ਗੁੰਨ੍ਹਕੇ ਸੱਪ ਦੇ ਕੱਟੇ ਹੋਏ ਨੂੰ ਖੁਲਾਉਣਾ ਮੁਜਰਬ ਹੈ॥

ਫੈਦਾ--ਸਪਦੇ ਕੱਟੇ ਹੋਏਨੂੰ ਨੀਂਦਰ ਨਾ ਔਣ ਦਿਓ ਅਤੇ ਚੱਕੀ ਦੀ ਅਵਾਜ ਵੀ ਉਸਦੇ ਕੰਨ ਵਿਚ ਨਾ ਪੈਣ ਦਿਓ॥

ਨੁਸਖਾ--ਸੱਪਦਾ ਕਟਿਆ ਹੋਇਆ ਸਰਸੋਂ ਦਾ ਤੇਲ ਜਿਸ ਕਦਰ ਪੀਸਕੇ ਪਲਾਓ ਭਾਵੇਂ ਸੇਰ ਦੋ ਸੇਰ ਪੀ ਜਾਵੇ ਜੇਕਰ ਕੈ ਹੋ ਜਾਵੇ ਤਾਂ ਫੇਰ ਪਲਾਓ ਕੈਂਹਦੇ ਹਨ ਕਿ ਸੱਪ ਦਾ ਕਟਿਆ ਹੋਇਆ ਮੁਰਦਾ ਨਹੀਂ॥

ਨੁਸਖਾ—ਕਾਲੀਮਿਰਚ, ਮਗਜ ਜਮਾਲ ਗੋਟਾ ਹਰ ਇਕ ਸਤ ਮਾਸੇ ਕਾਗਤੀ ਨਿੰਬੂ ਤਿੰਨ ਅਦਦ ਖੂਬ ਖਰਲ

ਕਰਕੇ ਕਾਲੀ ਮਿਰਚ ਦੇ ਬਰਾਬਰ ਗੋਲੀਆਂ ਬੰਨ੍ਹੋ। ਪਾਣੀ ਵਿਚ ਘਸਾਕੇ ਇਕ ਗੋਲੀ ਸੱਪ ਦੇ ਡੱਸੇ ਹੋਏ ਦੀ ਅੱਖ ਵਿਚ ਪਾਓ ਅਤੇ ਦੋ ਤਿੰਨ ਗੋਲੀਆਂ ਖੁਲਾਓ ਬੀ॥

ਹੋਰਨੁਸਖਾ—ਲਸਣ,ਖੁਸ਼ਕ,ਅਫੀਮ,ਕਾਲੀਮਿਰਚ, ਮਗਜ਼ ਰੀਠਾ ਹਰ ਇਕ ਬਰਾਬਰ ਨਿੰਬੂ ਕਾਗਤੀ ਦੇ ਰਸ ਵਿਚ ਖਰਲ ਕਰਕੇ ਗੋਲੀਆਂ ਬਣਾਓ ਜੇਕਰ ਇਕ ਅਖ ਪਾਓ, ਬੇਹੋਸ਼ ਹੋਵੇ ਤਾਂ ਹੋਸ਼ ਵਿਚ ਆਵੇ, ਜੇ ਦੂਸਰੀ ਅਖ ਵਿਚ ਪਾਓ ਤਾਂ ਤੰਦਰੁਸਤ ਹੋ ਜਾਵੇ॥

ਫੈਦਾ—ਸੱਪ ਦੇ ਕਟੇ ਹੋਏ ਨੂੰ ਜਿਸ ਜਗਾ ਸੱਪਨੇ ਕਟਿਆ ਹੋਵੇ ਉਸਤੇ ਦੋਕੁ ਉਂਗਲ ਉਤੇ ਕਰਕੇ ਕਿਸੇ ਰੱਸੀ ਨਾਲ ਬੰਨ੍ਹ ਦਿਓ ਤਾਂ ਸਾਰੇ ਸਰੀਰ ਵਿਚ ਜ਼ੈਹਰ ਦਾ ਅਸਰ ਨਹੀਂ ਫੈਲੂਗਾ। ਜੇ ਹੋ ਸਕੇ ਤਾਂ ਉਸ ਜਗਾ ਨੂੰ ਦਾਗ ਦੇ ਦਿਓ ਅਤੇ ਜ਼ਖਮ ਨੂੰ ਛੇਤੀ ਭਰਨ ਨਾ ਦਿਓ॥

ਬਿਛੂ ਦੇ ਕੱਟੇ ਦਾ ਇਲਾਜ—ਚੂਨਾ ਨੁਸਾਦਰ ਪਾਣੀ ਵਿਚ ਘਸਾਕੇ ਹੱਥਾਂ ਵਿਚ ਚੰਗੀ ਤਰਾਂ ਮਲੋ ਅਤੇ ਹੱਥਾਂ ਨੂੰ ਸੂੰਘੋ ਤਾਂ ਦਰਦ ਜਾਂਦਾ ਰਹੇ॥

ਹੋਰ ਨੁਸਖਾ—ਹਿੰਗ ਲੂਣ ਗੰਧਕ ਪਾਣੀ ਵਿਚ ਪੀਸਕੇ ਲੇਪ ਕਰੋ ਅਥਵਾ ਦਰਿਆਈ ਘੋਪਾ ਘਸਾਕੇ ਲੇਪ ਕਰੋ। ਯਾ ਸਮੁੰਦਰ ਫਲ ਪਾਣੀ ਵਿਚ ਘਸਾਕੇ ਲੇਪ ਕਰੋ। ਗੰਢਾ ਖਾਣਾ ਬਹੁਤ ਚੰਗਾ ਹੈ ਅਥਵਾ ਮੂਲੀ ਖਾਣਾ ਅਥਵਾ

ਨਿਮਕ ਸਾਂਬਰ ਦੀ ਇਕ ਤਲੀ ਫਕ ਲਵੋ ਇਹ ਸਭ ਲਾਭਦਾਇਕ ਹਨ ॥

ਭਿੜ (ਖ੍ਰਿਲ) ਭੂੰਡ, ਮੱਛਰ ਆਦਿਕ ਕਟੇ ਤਾਂ ਦਰਿਆਈ ਨਲੀਏ ਅਥਵਾ ਗਾਚਨੀ ਯਾ ਚੰਨਣ ਗੁਲਾਬ ਵਿਚ ਘਸਾਕੇ ਲੇਪਕਰੋ। ਠੰਡਾ ਪਾਣੀ ਉਸ ਜਗਾਂ ਪੈਣਾ ਲਾਭਦਾਇਕ ਹੈ॥

ਹਲਕੇ ਹੋਏ ਕੁਤੇ ਦੇ ਟੇ ਦਾ ਇਲਾਜ–ਪਿਆਜ, ਹਾਲੋਂ ਅਤੇ ਨੀਲੇ ਵਾਲੀ ਮਲੱਮ ਲਗਾਓ ਯਾ ਝਟਪਟ ਉਸ ਜਗਾਂ ਸਿੰਗੀਆਂ ਲਗਵਾਓ, ਇਸ ਜ਼ੈਹਰ ਬਾਹਰ ਖਿਚਕੇ ਨਿੰਕਲ ਜਾਊ ਅਤੇ ਦਿਲ ਦਮਾਗ ਨੂੰ ਬਿਗੜਨ ਨਾ ਦਊ ਦਿਲਨੂੰਤਾਕਤ ਦੇਣ ਵਾਲੀਆਂ ਦਵਾਈਆਂਦਿਓ। ਖਟੀ ਚੀਜਾਂ ਖਾਨ ਤੋਂ ਬਚਾਓ ਅਤੇ ਪਾਣੀ ਬੀ ਆਖੀਂ ਨਾ ਦਖਾਓ। ਟੂਟੀਦਾਰ ਲੋਟੇ ਨਾਲ ਪਾਣੀ ਪਲਾਓ ॥

ਫੈਦਾ-ਜਿਸ ਜਗਾ ਹਲਕੇ ਕੁਤੇ ਨੇ ਕਟਿਆ ਹੈ ਉਸ ਜਗਾ ਤੋਂ ਖੂ ਨਿਕਲਦਾ ਹੋਵੇ। ਜੇ ਨਾ ਨਿਕਲਦਾ ਹੋਵੇ ਤਾਂ ਪਾਸ਼ਵੀਂ ਸਿੰਗੀਆਂ ਨਾਲ ਖੂ ਕਢੋ ਉਸ ਖੂਨ ਨਾਲ ਰੋਟੀ ਚੋਪੜ ਕੇ ਯਾ ਮਾਸ ਦੀ ਬੋਟੀ ਉਸ ਖੂਨ ਨਾਲ ਲਬੇੜ ਕਿਸੇ ਹੋਰ ਕੁਤੇ ਅਗੇ ਪਾਓ ਜੇਕਰ ਕੁਤਾ ਉਸਨੂੰ ਨਾ ਖਾਵੇ ਤਾਂ ਜਰੂਰ ਹਲਕਾ ਕੁਤੇ ਦਾ ਕੱਟਿਆ ਹੋਇਆ ਹੈ। ਕੈਂਹਦੇ ਹਨ ਕਿ ਜਿਸ ਆਦਮੀ ਨੂੰ ਹਲਕਾਏ ਕੁ ਨੇ ਕੱਟਿਆ ਹੋਵੇ ਉਹ ਚਾਲ਼ੀ ਦਿਨ ਜੇਕਰ ਰਸੌਂਤ ਪੀਵੇ ਤਾਂ ਰਾਜੀ ਹੋਵੇ ॥

---

ਸ੍ਰੀ ਦੇਵਨ ਕੇ ਦੇਵ ਪਰਮਾਤਮਾ ਕੇ ਚਰਨ ਕਵਲਾਂ ਵਿਚ ਬੰਦਨਾ–ਹਜਾ ਹਜਾਰ ਸ਼ੁਕਰ ਉਸ ਸਰਬ ਸ਼ਕਤੀਵਾਨ ਭਗਵਾਨ ਦਾ ਜਿਸਦਾ ਸਿਰ ਚੋਟੀ ਅਸ ਮਾਨ ਅਤੇ ਚਰਨ ਪਤਾਲ ਹਨ ਵਿਚਲਾ ਅੰਤਰਾਲਾ ਭਾਗ ਉਸਦਾ ਧੜ ਹੈ ਦਿਸਾ ਉਸਦੀਆਂ ਭੁਜਾਂ ਹਨ। ਚੰਦ ਸੂਰਜ ਉਸਦੇ ਨੇਤਰ ਹਨ। ਜਿਸ ਪਰਮ ਦਿਆ ਕਿਰਪਾਲੂ ਨੇ ਮੈਨੂੰ ਲੋਕ ਭਲਾਈ ਦਾ ਉਦਮ ਦੇਕੇ ਇਸ ਗ੍ਰੰਥ ਦੇ ਰਚਨ ਵਿ ਲਾਇਆ ਸੀ ਸੋ ਅਜ ਨਿਰਵਿਘਨ ਇਹ ਖਜਾਨਾ ਹਿਕਮਤ ਭਲੀ ਪਰਕਾ ਸਮਾਪਤ ਹੋਇਆ। ਹੇ ਬਿਸੁਨਾਥ ਘਟਘਟ ਦੇ ਅੰਤਰਜਾਮੀ ਜੋ ਪ੍ਰਾਨੀ ਤਰਾਂਤ ਦੇ ਕਸਟਾਂ ਅਤੇ ਰੋਗਾਂ ਵਿਚ ਫਸ ਜਾਂਦੇ ਹਨ ਉਹ ਦੁਖ ਰੂਪ ਤੂੰ ਹੀ ਅਤੇ ਔਖਧੀ ਵਿਚ ਅੰਮ੍ਰਿਤ ਰੂਪ ਹੋਕੇ ਸੁਖ ਦਾ ਦਾਤਾ ਬੀ ਤੂ ਹੀ ਹੈਂ। ਸੋ ਪ੍ਰਾਰਥਨਾ ਹੈ ਕਿ ਇ ਗ੍ਰੰਥ ਦੇ ਨੁਸਖਿਆਂ ਵਿਚ ਐਸਾ ਅੰਮ੍ਰਿਤ ਭਰ ਦੇਹ ਕਿ ਜੋ ਰੋਗੀ ਇਸਦੇ ਅਨੁਸਾ ਖਾਨਪਾਨ ਕਰੇ ਤਾਂ ਸ਼ੀਘਰ ਹੀ ਉਸਨੂੰ ਅਰੋਗਤਾ ਪ੍ਰਾਪਤ ਹੋਵੇ ॥ ਇਤਿ ॥

ਪ੍ਰਾਰਥਕ–

੧੦ ਜੂਨ<br>ਸਨ ੧੯੨੩ ਈ: }

**ਪੰਡਤ ਕੈਂਬਲ ਰਾਮ ਹਕੀਮ**

ਕਿਲਾ ਰਾ ਪੁਰ ਜ਼ਿਲਾ ਲੁਧਿਹਾ